# ਫਾਸੀਵਾਦ ਕੀ ਹੈ
# ਅਤੇ ਇਸ ਨਾਲ਼ ਕਿਵੇਂ ਲੜੀਏ ?



# ਫਾਸੀਵਾਦ ਕੀ ਹੈ ਅਤੇ ਇਸ ਨਾਲ਼ ਕਿਵੇਂ ਲੜੀਏ ?

**ਅਭਿਨਵ**




ਪ੍ਰਕਾਸ਼ਕ : **ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ**
**(ਪੰਜਾਬੀ ਵਿਭਾਗ, ਰਾਹੁਲ ਫਾਉਂਡੇਸ਼ਨ-ਲਖਨਊ)**

ਪਤਾ 69, ਬਾਬਾ ਕਾ ਪੁਰਬਾ, ਪੇਪਰਮਿਲ ਰੋਡ,
ਨਿਸ਼ਾਤਗੰਜ, ਲਖਨਊ–226006

ਪਹਿਲੀ ਵਾਰ ਜੁਲਾਈ 2010

**ਕੀਮਤ** : 15 **ਰੁਪਏ**

# ਫਾਸੀਵਾਦ ਕੀ ਹੈ
# ਅਤੇ ਇਸ ਨਾਲ਼ ਕਿਵੇਂ ਲੜੀਏ ?

2009 ਦੀਆਂ ਆਮ ਲੋਕ ਸਭਾ ਚੋਣਾਂ ਵਿੱਚ ਸੰਯੁਕਤ ਪ੍ਰਗਤੀਸ਼ੀਲ ਗਠਜੋੜ ਦੀ ਜਿੱਤ ਹੋਣ ਨਾਲ਼ ਬੁੱਧੀਜੀਵੀਆਂ, ਸੋਧਵਾਦੀਆਂ ਅਤੇ ਇੱਥੋਂ ਤੱਕ ਕਿ ਇਨਕਲਾਬੀਆਂ ਦਾ ਇੱਕ ਹਿੱਸਾ ਇਸ ਗੱਲ ਨੂੰ ਲੈ ਕੇ ਬਹੁਤ ਖੁਸ਼ ਹੈ ਕਿ ਭਾਰਤੀ ਜਨਤਾ ਪਾਰਟੀ ਦੇ ਰੂਪ ਵਿੱਚ ਫ਼ਿਰਕਾਪ੍ਰਸਤ ਫ਼ਾਸੀਵਾਦ ਦੀ ਹਾਰ ਹੋਈ ਹੈ ਅਤੇ ਫ਼ਾਸੀਵਾਦੀ ਖ਼ਤਰਾ ਟਲ ਗਿਆ ਹੈ। ਚੋਣਾਂ ਤੋਂ ਠੀਕ ਪਹਿਲਾਂ ਕਈ ਸਰਵੇਖਣ ਇਸ ਗੱਲ ਵੱਲ ਇਸ਼ਾਰਾ ਕਰ ਰਹੇ ਸਨ ਕਿ ਚੋਣ ਨਤੀਜੇ ਹੈਰਾਨ ਕਰਨ ਵਾਲੇ ਹੋ ਸਕਦੇ ਹਨ ਅਤੇ ਅਡਵਾਨੀ ਦੀ ਅਗਵਾਈ ਵਿੱਚ ਕੌਮੀ ਜਮਹੂਰੀ ਗਠਜੋੜ ਨੂੰ ਵੀ ਜਿੱਤ ਪ੍ਰਾਪਤ ਹੋ ਸਕਦੀ ਹੈ, ਜਾਂ ਘੱਟੋ-ਘੱਟ ਉਸਨੂੰ ਸੰਯੁਕਤ ਪ੍ਰਗਤੀਸ਼ੀਲ ਗਠਜੋੜ ਦੇ ਬਰਾਬਰ ਜਾਂ ਉੱਨੀਂ-ਇੱਕੀ ਦੇ ਫ਼ਰਕ ਨਾਲ਼ ਕੁਝ ਘੱਟ ਜਾਂ ਕੁਝ ਵੱਧ ਸੀਟਾਂ ਮਿਲ ਸਕਦੀਆਂ ਹਨ। ਚੋਣਾਂ ਦੇ ਨਤੀਜਿਆਂ ਨੇ ਇਸ ਗੱਲ ਨੂੰ ਗਲਤ ਸਿੱਧ ਕੀਤਾ ਅਤੇ ਕਾਂਗਰਸ ਦੀ ਅਗਵਾਈ ਵਿੱਚ ਸੰਯੁਕਤ ਪ੍ਰਗਤੀਸ਼ੀਲ ਗਠਜੋੜ ਨੂੰ ਜਿੱਤ ਪ੍ਰਾਪਤ ਹੋਈ। ਚੋਣਾਂ ਦੇ ਨਤੀਜਿਆਂ ਦੇ ਹਿਸਾਬ ਨਾਲ਼ ਚੱਲਿਆ ਜਾਵੇ ਤਾਂ ਭਾਜਪਾ ਨੂੰ ਭਾਰੀ ਨੁਕਸਾਨ ਚੁੱਕਣਾ ਪਿਆ ਹੈ ਅਤੇ ਹਾਰ ਤੋਂ ਬਾਅਦ ਭਾਜਪਾ ਵਿੱਚ ਟੁੱਟ-ਫੁੱਟ, ਖਿੰਡਾਅ ਅਤੇ ਅੰਦਰੂਨੀ ਕਲੇਸ਼ ਦਾ ਇੱਕ ਦੌਰ ਸ਼ੁਰੂ ਹੋ ਗਿਆ ਹੈ। ਭਾਜਪਾ ਦੇ ਚੋਟੀ ਦੇ ਵਿਚਾਰਕਾਂ ਵਿੱਚੋਂ ਇੱਕ ਸੁਧੀਂਦਰ ਕੁਲਕਰਨੀ ਨੇ ਹਾਰ ਦਾ ਠੀਕਰਾ ਰਾਸ਼ਟਰੀ ਸਵੈ-ਸੇਵਕ ਸੰਘ ਦੀ ਯੁੱਧਨੀਤੀ ਸਿਰ ਭੰਨਦੇ ਹੋਏ ਕਾਫ਼ੀ ਹੰਗਾਮਾ ਖੜਾ ਕਰ ਦਿੱਤਾ। ਜਸਵੰਤ ਸਿੰਘ ਨੇ ਕਿਹਾ ਹੈ ਕਿ ਚੋਣਾਂ ਵਿੱਚ ਹਾਰ ਦੇ ਕਾਰਨਾਂ ਉੱਤੇ ਭਾਜਪਾ ਵਿੱਚ ਖੁੱਲੀ ਬਹਿਸ ਹੋਣੀ ਚਾਹੀਦੀ ਹੈ। ਭਾਜਪਾ ਲੀਡਰਾਂ ਦਾ ਇੱਕ ਵੱਡਾ ਹਿੱਸਾ ਭਾਜਪਾ ਪ੍ਰਧਾਨ ਰਾਜਨਾਥ ਸਿੰਘ ਨੂੰ ਕਾਫ਼ੀ ਖਰੀਆਂ-ਖਰੀਆਂ ਸੁਣਾ ਚੁੱਕਾ ਹੈ ਅਤੇ ਰਾਜਨਾਥ ਸਿੰਘ ਦੀ ਹਾਲਤ ਕਾਫ਼ੀ ਤਰਸਯੋਗ ਬਣੀ ਹੋਈ ਹੈ।

ਇਸ ਸਾਰੇ ਘਟਨਾਕ੍ਰਮ ਨੂੰ ਦੇਖ ਕੇ ਲਾਜ਼ਮੀ ਤੌਰ 'ਤੇ ਸੰਤੋਸ਼ ਅਤੇ ਖੁਸ਼ੀ ਦਾ ਅਨੁਭਵ ਹੁੰਦਾ ਹੈ। ਪਰ ਕੀ ਇਹਨਾਂ ਚੋਣ ਨਤੀਜਿਆਂ ਅਤੇ ਉਸ ਤੋਂ ਬਾਅਦ ਭਾਜਪਾ ਵਿੱਚ ਮਚੀ ਉੱਥਲ-ਪੁੱਥਲ ਨੂੰ ਦੇਖ ਕੇ ਇਹ ਕਹਿਣਾ ਸਹੀ ਹੈ ਕਿ ਫ਼ਾਸੀਵਾਦ ਭਾਰਤ ਵਿੱਚ ਉਤਾਰ ਵੱਲ਼ ਹੈ ? ਕੀ ਇਹ ਨਤੀਜਾ ਕੱਢਣਾ ਸਹੀ ਹੈ ਕਿ ਭਾਜਪਾ ਦੀ ਹਾਰ ਫ਼ਾਸੀਵਾਦ ਦੀ ਹਾਰ ਹੈ ? ਇਸ ਸਵਾਲ ਦਾ ਜਵਾਬ ਦੇਣ ਲਈ ਸਾਨੂੰ ਇਹ ਸਮਝਣਾ ਹੋਵੇਗਾ ਫ਼ਾਸੀਵਾਦ ਆਖਿਰ ਹੈ ਕੀ ? ਇਸਦਾ ਇਤਿਹਾਸ ਕੀ ਹੈ ? ਇਹ ਕਿਥੋਂ ਪੈਦਾ ਹੋਇਆ ? ਵੱਖ-ਵੱਖ ਦੇਸ਼ਾਂ ਵਿੱਚ ਇਸਨੇ ਕੀ ਰੂਪ ਧਾਰਨ ਕੀਤੇ ? ਇਹਨਾਂ ਸਵਾਲਾਂ ਦਾ ਜਵਾਬ ਦੇਣ ਤੋਂ ਬਾਅਦ ਹੀ ਅਸੀਂ ਇਹ ਤੈਅ ਕਰਨ ਦੀ ਸਥਿਤੀ ਵਿੱਚ ਹੋਵਾਂਗੇ ਕਿ ਭਾਰਤ ਵਿੱਚ ਫਾਸੀਵਾਦ ਦੀ "ਹੋਣੀ" ਕੀ ਹੈ।

ਇਸ ਤੋਂ ਪਹਿਲਾਂ ਕਿ ਅਸੀਂ ਫ਼ਾਸੀਵਾਦ ਦੇ ਇਤਿਹਾਸ ਅਤੇ ਉਸਦੇ ਭਾਵ ਵਿੱਚ ਜਾਈਏ, ਕੁਝ ਹੋਰ ਮੁੱਦਿਆਂ ਉੱਤੇ ਇੱਕ ਸ਼ੁਰੂਆਤੀ ਚਰਚਾ ਕਰਨੀ ਜ਼ਰੂਰੀ ਹੈ। ਇਸ ਚਰਚਾ ਤੋਂ ਬਾਅਦ ਅਸੀਂ ਫ਼ਾਸੀਵਾਦ ਦੇ ਵੱਖ-ਵੱਖ ਪੱਖਾਂ ਨੂੰ ਸਮਝਣ ਲਈ ਇੱਕ ਬਿਹਤਰ ਹਾਲਤ ਵਿੱਚ ਹੋਵਾਂਗੇ। ਇਹ ਚਰਚਾ ਪੂੰਜੀਵਾਦ ਦੇ ਸੁਭਾਅ, ਉਸਦੇ ਸੁਭਾਵਿਕ ਸੰਕਟ ਅਤੇ ਉਸਦੇ ਸੁਭਾਵਿਕ ਝੁਕਾਆਂ ਉੱਤੇ ਹੈ।

## ਪੂੰਜੀਵਾਦ ਦੇ ਸੁਭਾਵਿਕ ਝੁਕਾਅ

### ਪੂੰਜੀਵਾਦੀ ਢਾਂਚਾ ਕਿਸ ਪ੍ਰਕਾਰ ਆਪਣੀ ਸੁਭਾਵਿਕ ਗਤੀ ਨਾਲ਼ ਸੰਕਟ ਵੱਲ਼ ਜਾਂਦਾ ਹੈ?

ਅਸੀਂ ਇੱਕ ਪੂੰਜੀਵਾਦੀ ਢਾਂਚੇ ਅਤੇ ਸਮਾਜ ਵਿੱਚ ਜਿਓਂ ਰਹੇ ਹਾਂ। ਇਸਦੇ ਚਰਿੱਤਰਿਕ ਵਿਸ਼ੇਸ਼ਤਾਵਾਂ ਕੀ ਹਨ? ਇਹ ਨਿੱਜੀ ਮਾਲਕਾਨੇ ਉੱਤੇ ਅਧਾਰਿਤ ਇੱਕ ਢਾਂਚਾ ਹੈ ਜਿਸਦੇ ਕੇਂਦਰ ਵਿੱਚ ਨਿੱਜੀ ਮਾਲਕ ਦਾ ਮੁਨਾਫ਼ਾ ਹੈ। ਨਿੱਜੀ ਮਾਲਕਾਂ ਦੀ ਸਾਰੀ ਜਮਾਤ ਆਪਸ ਵਿੱਚ ਮੁਕਾਬਲਾ ਕਰਦੀ ਹੈ ਅਤੇ ਮੁਕਾਬਲੇ ਦਾ ਮੈਦਾਨ ਹੁੰਦਾ ਹੈ ਪੂੰਜੀਵਾਦੀ ਮੰਡੀ। ਸਮਾਜ ਦੀਆਂ ਵੱਖ-ਵੱਖ ਜਮਾਤਾਂ ਦੀਆਂ ਜ਼ਰੂਰਤਾਂ ਦਾ ਕੋਈ ਵਿਸਥਾਰਿਤ ਮੁਲਾਂਕਣ ਅਤੇ ਅਨੁਮਾਨ ਨਹੀਂ ਲਾਇਆ ਜਾਂਦਾ ਹੈ। ਮੰਡੀ ਵਿੱਚ ਮੰਗ ਦੇ ਨਤੀਜੇ ਤੋਂ ਇੱਕ ਮੋਟੇ-ਮੋਟੇ ਮੁਲਾਂਕਣ ਦੇ ਅਧਾਰ ਉੱਤੇ ਪੂੰਜੀਪਤੀ ਇਹ ਤੈਅ ਕਰਦਾ ਹੈ ਕਿ ਉਸਨੇ ਕੀ ਪੈਦਾ ਕਰਨਾ ਹੈ ਅਤੇ ਕਿੰਨਾਂ ਪੈਦਾ ਕਰਨਾ ਹੈ। ਪਰ ਇਹ ਮੁਲਾਂਕਣ ਪੂਰੀ ਪੂੰਜੀਪਤੀ ਜਮਾਤ ਮਿਲ ਕੇ ਨਹੀਂ ਕਰਦੀ ਸਗੋਂ ਵੱਖ-ਵੱਖ ਨਿੱਜੀ ਪੂੰਜੀਪਤੀ ਕਰਦੇ ਹਨ ਅਤੇ ਇਸਦੇ ਅਧਾਰ ਉੱਤੇ ਉਹ ਮੁਕਾਬਲਾ ਕਰਨ ਲਈ ਮੰਡੀ ਵਿੱਚ ਉੱਤਰਦੇ ਹਨ। ਇਸ ਲਈ ਪੂਰੇ ਸਮਾਜ ਵਿੱਚ ਹੋਣ ਵਾਲ਼ਾ ਉਤਪਾਦਨ ਯੋਜਨਾਬੱਧ ਤਰੀਕੇ ਨਾਲ਼ ਨਹੀਂ ਹੁੰਦਾ ਹੈ ਸਗੋਂ ਅਰਾਜਕ ਤਰੀਕੇ ਨਾਲ਼ ਹੁੰਦਾ ਹੈ। ਮੰਡੀ ਦੁਆਰਾ ਦੱਸੀਆਂ ਜਾਣ ਵਾਲੀ ਮੰਗ ਅਤੇ ਪੂਰਤੀ ਦੀਆਂ ਹਾਲਤਾਂ ਅਨੁਸਾਰ ਹਰ ਪੂੰਜੀਪਤੀ ਉਤਪਾਦਨ ਸੰਬੰਧੀ ਫੈਸਲਾ ਲੈਂਦਾ ਹੈ। ਮੰਡੀ ਵਿੱਚ ਕਈ ਸੈਕਟਰ ਮੌਜੂਦ ਹੁੰਦੇ ਹਨ। ਇਹਨਾਂ ਸਾਰੇ ਸੈਕਟਰਾਂ ਨੂੰ ਮੋਟੇ ਤੌਰ 'ਤੇ ਦੋ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ— ਉਪਭੋਗ ਦੀਆਂ ਵਸਤੂਆਂ ਦਾ ਉਤਪਾਦਨ ਅਤੇ ਉਤਪਾਦਨ ਦੇ ਸਾਧਨਾਂ ਦਾ ਉਤਪਾਦਨ। ਉਪਭੋਗ ਦੀਆਂ ਵਸਤੂਆਂ ਵਿੱਚ ਆਦਮੀ ਦੀਆਂ ਰੋਜਮਰ੍ਹਾਂ ਦੇ ਜੀਵਨ ਦੀਆਂ ਜ਼ਰੂਰਤਾਂ ਦੀਆਂ ਵੱਖ-ਵੱਖ ਵਸਤੂਆਂ ਹੁੰਦੀਆਂ ਹਨ, ਉਦਾਹਰਣ ਵਜੋਂ, ਖਾਣ, ਪਹਿਨਣ ਦੇ ਸਮਾਨ, ਫ੍ਰਿਜ, ਟੀ.ਵੀ., ਵਾਹਨਾਂ ਆਦਿ ਜਿਹੀਆਂ ਉਪਭੋਗਤਾ ਸਮੱਗਰੀਆਂ ਮਨੋਰੰਜਨ ਦੇ ਸਮਾਨ ਆਦਿ। ਭਾਵੇਂ ਕਿ, ਉਪਭੋਗਤਾ ਸਮੱਗਰੀਆਂ ਨੂੰ ਵੀ ਦੋ ਹਿੱਸਿਆਂ (ਟਿਕਾਊ ਉਪਭੋਗਤਾ ਸਮੱਗਰੀਆਂ ਅਤੇ ਗੈਰ-ਟਿਕਾਊ ਉਪਭੋਗਤਾ ਸਮੱਗਰੀਆਂ) ਵਿੱਚ ਵੰਡਿਆਂ ਜਾਂਦਾ ਹੈ, ਪਰ ਹੁਣ ਇਸ ਵੰਡ ਦੇ ਵਿਸ਼ਲੇਸ਼ਣ ਵਿੱਚ ਜਾਣ ਦੀ ਸਾਨੂੰ ਕੋਈ ਜ਼ਰੂਰਤ ਨਹੀਂ ਹੈ। ਇੱਕ-ਇੱਕ ਉਪਭੋਗਤਾ ਸਮੱਗਰੀ ਦੇ ਉਤਪਾਦਨ ਵਿੱਚ ਕਈ ਕਈ ਪੂੰਜੀਪਤੀ ਲੱਗੇ ਹੁੰਦੇ ਹਨ ਅਤੇ

ਆਪਣੇ ਮਾਲ ਨੂੰ ਵੇਚਣ ਲਈ ਮੁਕਾਬਲਾ ਕਰਦੇ ਹਨ। ਇਸਲਈ ਉਹ ਅਖਬਾਰਾਂ, ਟੀ.ਵੀ., ਰੇਡੀਓ, ਬਿਜਲੀ ਦੇ ਖੰਭਿਆਂ, ਹੋਰਡਿੰਗਾਂ, ਬੱਸ ਸਟਾਪਾਂ ਅਤੇ ਰੇਲਵੇ ਸਟੇਸ਼ਨਾਂ ਉੱਤੇ ਮੌਜੂਦ ਪ੍ਰਚਾਰ ਪੱਟੀਆਂ ਉੱਤੇ ਪ੍ਰਚਾਰ ਕਰਦੇ ਹਨ ਅਤੇ ਆਪਣੇ ਮਾਲ ਨੂੰ ਸਭ ਤੋਂ ਵਧੀਆ ਦੱਸਦੇ ਹਨ।

ਇਹੋ ਹਾਲ, ਉਤਪਾਦਨ ਦੇ ਸਾਧਨਾਂ ਦੇ ਉਤਪਾਦਨ ਦੇ ਸੈਕਟਰ ਵਿੱਚ ਵੀ ਹੁੰਦਾ ਹੈ, ਪਰ ਥੋੜ੍ਹਾ ਭਿੰਨ ਰੂਪ ਵਿੱਚ। ਇਸ ਸੈਕਟਰ ਵਿੱਚ ਮਸ਼ੀਨਾਂ, ਯੰਤਰਾਂ ਅਤੇ ਔਜ਼ਾਰਾਂ ਅਤੇ ਨਾਲ਼ ਹੀ ਕਈ ਪ੍ਰਕਾਰ ਦੇ ਮਾਧਿਅਮ ਕੱਚੇ ਮਾਲ ਦਾ ਉਤਪਾਦਨ ਕੀਤਾ ਜਾਂਦਾ ਹੈ। ਇੱਥੇ ਉਤਪਾਦਿਤ ਸਮੱਗਰੀ ਦਾ ਉਪਭੋਗਤਾ ਆਮ ਆਦਮੀ ਨਹੀਂ ਹੁੰਦਾ, ਸਗੋਂ ਪੂੰਜੀਪਤੀ ਹੁੰਦਾ ਹੈ ਜੋ ਆਪਣੇ ਉਤਪਾਦਨ ਲਈ ਉਤਪਾਦਨ ਦੇ ਸਾਧਨਾਂ ਨੂੰ ਪੂੰਜੀਪਤੀ ਜਮਾਤ ਦੇ ਇੱਕ ਹਿੱਸੇ ਤੋਂ ਖਰੀਦਦਾ ਹੈ ਜੋ ਉਤਪਾਦਨ ਦੇ ਸਾਧਨਾਂ ਦਾ ਉਤਪਾਦਨ ਕਰਦਾ ਹੈ। ਅੱਜਕੱਲ ਇਹ ਵੰਡ ਮੱਧਮ ਪੈ ਗਈ ਹੈ ਕਿਉਂਕਿ ਇੱਕ ਹੀ ਪੂੰਜੀਪਤੀ ਨੇ ਉਪਭੋਗਤਾ ਸਮੱਗਰੀਆਂ ਦੇ ਉਤਪਾਦਨ ਵਿੱਚ ਵੀ ਨਿਵੇਸ਼ ਕੀਤਾ ਹੋਇਆ ਹੈ ਅਤੇ ਉਤਪਾਦਨ ਦੇ ਸਾਧਨਾਂ ਦੇ ਉਤਪਾਦਨ ਵਿੱਚ ਵੀ। ਪਰ ਇਸ ਵਜੋਂ ਵਿਸ਼ਲੇਸ਼ਣ ਵਿੱਚ ਕੋਈ ਫ਼ਰਕ ਨਹੀਂ ਪੈਂਦਾ ਹੈ। ਉਤਪਾਦਨ ਦੇ ਦੋਨੋਂ ਸੈਕਟਰਾਂ ਵਿੱਚ ਉਤਪਾਦਨ ਅਤੇ ਕੰਮ ਦੀਆਂ ਹਾਲਤਾਂ ਦਾ ਵਿਸ਼ਲੇਸ਼ਣ ਕੀਤਾ ਜਾ ਸਕਦਾ ਹੈ। ਪਰ ਇਹ ਸਾਡਾ ਉਦੇਸ਼ ਨਹੀਂ ਹੈ। ਉਤਪਾਦਨ ਦੇ ਸਾਧਨਾਂ ਦੇ ਉਤਪਾਦਨ ਦੇ ਖੇਤਰ ਵਿੱਚ ਵੀ ਕਈ ਪੂੰਜੀਪਤੀ ਲੱਗੇ ਹੁੰਦੇ ਹਨ ਅਤੇ ਉਪਭੋਗਤਾ ਸਮੱਗਰੀ ਦਾ ਉਤਪਾਦਨ ਕਰਨ ਵਾਲੀ ਪੂੰਜੀਪਤੀ ਜਮਾਤ ਨੂੰ ਲੁਭਾਉਣ ਵਿੱਚ ਜੁਟੇ ਹੁੰਦੇ ਹਨ।

ਭਿੰਨ-ਭਿੰਨ ਵਸਤੂਆਂ ਜਾਂ ਉਤਪਾਦਨ ਦੇ ਸਾਧਨਾਂ (ਮਸ਼ੀਨਾਂ, ਔਜ਼ਾਰ ਆਦਿ) ਦੇ ਉਤਪਾਦਨ ਵਿੱਚ ਵੱਖ-ਵੱਖ ਸਮੇਂ 'ਤੇ ਵੱਖ-ਵੱਖ ਹਾਲਤਾਂ ਹੁੰਦੀਆਂ ਹਨ। ਕਦੇ ਕਿਸੇ ਵਸਤੂ ਦਾ ਉਤਪਾਦਨ ਵੱਧ ਲਾਭਦਾਇਕ ਹੁੰਦਾ ਹੈ ਤਾਂ ਕਦੇ ਕਿਸੇ ਹੋਰ ਵਸਤੂ ਦਾ। ਉਦਾਹਰਣ ਵਜੋਂ, ਕੁਝ ਸਾਲ ਪਹਿਲਾਂ ਤੱਕ ਸੰਸਾਰ ਮੰਡੀ ਵਿੱਚ ਸੂਰਜਮੁਖੀ ਅਤੇ ਮੇਂਥੀ ਦੀ ਜਬਰਦਸਤ ਮੰਗ ਵਜੋਂ ਭਾਰਤ ਭਰ ਦੇ ਸਾਰੇ ਧਨੀ ਕਿਸਾਨਾਂ ਅਤੇ ਕੁਲਕਾਂ ਨੇ ਇਹਨਾਂ ਦੀ ਖੇਤੀ ਸ਼ੁਰੂ ਕੀਤੀ। ਖੇਤੀ ਦੇ ਖੇਤਰ ਵਿੱਚ ਸਰਗਰਮ ਪੂੰਜੀਪਤੀਆਂ ਨੇ ਮੰਡੀ ਵਿੱਚ ਮੰਗ ਅਤੇ ਪੂਰਤੀ ਦੀਆਂ ਹਾਲਤਾਂ ਨੂੰ ਵੇਖਦੇ ਹੋਏ ਸੂਰਜਮੁਖੀ ਅਤੇ ਮੇਂਥੀ ਦੀ ਖੇਤੀ ਵਿੱਚ ਪੈਸਾ ਲਗਾਉਣਾ ਸ਼ੁਰੂ ਕੀਤਾ। ਪਰ ਇਹਨਾਂ ਹਾਲਤਾਂ ਦਾ ਮੁਲਾਂਕਣ ਸਾਰੇ ਖੇਤੀ ਪੂੰਜੀਪਤੀਆਂ ਨੇ ਰਲ ਕੇ ਜੱਥੇਬੰਦ ਰੂਪ ਵਿੱਚ ਨਹੀਂ ਕੀਤਾ, ਸਗੋਂ ਵੱਖ-ਵੱਖ ਕੀਤਾ। ਜਿਹੜਾ ਵੀ ਸੂਰਜਮੁਖੀ ਅਤੇ ਮੇਂਥੇ ਦੀ ਖੇਤੀ ਵਿੱਚ ਲੋੜੀਂਦਾ ਵੱਡੇ ਪੂੰਜੀ ਨਿਵੇਸ਼ ਅਤੇ ਕੁਸ਼ਲ ਕਿਰਤ ਦੀ ਜ਼ਰੂਰਤ ਨੂੰ ਪੂਰਾ ਕਰਨ ਦੇ ਯੋਗ ਸੀ, ਉਸਨੇ ਪੂੰਜੀ ਲਗਾਈ। ਨਤੀਜਾ ਇਹ ਹੋਇਆ ਕਿ ਇਹਨਾਂ ਦੋਨੋਂ ਜਿਣਸਾਂ ਦਾ ਅਤਿ ਉਤਪਾਦਨ ਹੋ ਗਿਆ ਅਤੇ ਉਹਨਾਂ ਦੇ ਉਤਪਾਦ ਖਰੀਦਣ ਲਈ ਮੰਡੀ ਵਿੱਚ ਓਨੇ ਖਰੀਦਦਾਰ ਨਹੀਂ ਰਹੇ। ਮੰਡੀ ਵਿੱਚ ਮੰਗ ਅਤੇ ਪੂਰਤੀ ਦੀਆਂ ਹਾਲਤਾਂ ਬਦਲ ਗਈਆਂ। ਹੁਣ ਸੂਰਜਮੁਖੀ ਅਤੇ ਮੇਥੇ ਦੀ ਮੰਡੀ ਓਨੀ ਗਰਮ ਨਾ ਰਹੀ। ਇਸ ਵਰਤਾਰੇ ਵਿੱਚ ਸਾਰੇ ਧਨੀ ਕਿਸਾਨ ਤਬਾਹ ਹੋ ਗਏ, ਜਿਹਨਾਂ ਨੇ ਵੱਡੇ ਪੱਧਰ 'ਤੇ ਕਰਜ਼ ਚੁੱਕੇ ਸਨ। ਭਾਰਤ ਵਿੱਚ

ਕਿਸਾਨਾਂ ਦੁਆਰਾ ਆਤਮਹੱਤਿਆਵਾਂ ਦੀ ਇੱਕ ਵੱਡੀ ਵਜ੍ਹਾ ਇਹ ਵੀ ਰਹੀ ਹੈ। ਉਹਨਾਂ ਦੇ ਤਬਾਹ ਹੋਣ ਵਜੋਂ ਖੇਤੀ ਵਿੱਚ ਲੱਗੀ ਮਜ਼ਦੂਰ ਅਬਾਦੀ ਵੀ ਵੱਡੇ ਪੈਮਾਨੇ 'ਤੇ ਬੇਰੁਜਗਾਰ ਹੋਈ ਅਤੇ ਛੋਟੇ ਕਿਸਾਨ ਮਜ਼ੂਦਰਾਂ ਦੀਆਂ ਕਤਾਰਾਂ ਵਿੱਚ ਸ਼ਾਮਲ ਹੋਏ। ਹੁਣ ਮੰਡੀ ਵਿੱਚ ਦੂਜੀਆਂ ਜਿਨਸਾਂ ਵੱਧ ਲਾਭਦਾਇਕ ਬਣ ਗਈਆਂ, ਜੋ ਸ਼ਾਇਦ ਪਹਿਲਾਂ ਓਨੀਆਂ ਫਾਇਦੇਮੰਦ ਨਹੀਂ ਸਨ। ਪਹਿਲਾਂ ਉਹਨਾਂ ਵਿੱਚ ਕਾਫ਼ੀ ਪੂੰਜੀ ਲੱਗੀ ਹੋਈ ਸੀ ਅਤੇ ਉਹਨਾਂ ਦਾ ਉਤਪਾਦਨ ਮੰਗ ਤੋਂ ਜਿਆਦਾ ਹੋ ਰਿਹਾ ਸੀ। ਇਸੇ ਵਜੋਂ ਉਹਨਾਂ ਵਿੱਚੋਂ ਪੂੰਜੀ ਨਿੱਕਲ ਕੇ ਉਹਨਾਂ ਫਸਲਾਂ ਦੇ ਉਤਪਾਦਨ ਵਿੱਚ ਲੱਗੀ ਜਿਹਨਾਂ ਦੀ ਮੰਗ ਵੱਧ ਸੀ, ਪਰ ਪੂੰਜੀ ਨਿਵੇਸ਼ ਘੱਟ ਸੀ। ਇਸੇ ਤਰ੍ਹਾਂ ਨਾਲ਼ ਪੂੰਜੀਵਾਦੀ ਅਰਥਚਾਰੇ ਵਿੱਚ ਪੂੰਜੀ ਵੱਧ ਮੁਨਾਫ਼ੇ ਵਾਲੀਆਂ ਵਸਤੂਆਂ ਦੇ ਉਤਪਾਦਨ ਦੇ ਖੇਤਰ ਵੱਲ ਸੁਭਾਵਿਕ ਗਤੀ ਕਰਦੀ ਰਹਿੰਦੀ ਹੈ। ਕਹਿਣ ਦੀ ਲੋੜ ਨਹੀਂ ਕਿ ਇਹ ਖੇਤਰ ਬਦਲਦੇ ਰਹਿੰਦੇ ਹਨ ਅਤੇ ਪੂੰਜੀ ਅਰਾਜਕ ਢੰਗ ਨਾਲ਼ ਕਦੇ ਇਸ ਅਤੇ ਕਦੇ ਉਸ ਖੇਤਰ ਵੱਲ਼ ਭੱਜਦੀ ਰਹਿੰਦੀ ਹੈ। ਇਹ ਵਰਤਾਰਾ ਪੂੰਜੀਵਾਦੀ ਅਰਥਚਾਰੇ ਵਿੱਚ ਇੱਕ ਸੰਤੁਲਨਕਾਰੀ ਵਰਤਾਰਾ ਹੁੰਦਾ ਹੈ ਜਿਸਨੂੰ ਕਾਗਜ਼ 'ਤੇ ਵੇਖਿਆ ਜਾਵੇ ਤਾਂ ਬਹੁਤ ਸਧਾਰਨ ਲੱਗਦੀ ਹੈ, ਪਰ ਅਸਲ ਵਿੱਚ ਵਾਪਰਦੇ ਹੋਏ ਵੇਖਿਆ ਜਾਵੇ ਤਾਂ ਸਮਝ ਵਿੱਚ ਆਉਂਦਾ ਹੈ ਕਿ ਇਹ ਕਿੰਨੀ ਤਬਾਹੀ ਲਿਆਉਣ ਵਾਲਾ ਵਰਤਾਰਾ ਹੁੰਦਾ ਹੈ। ਇਸ ਵਰਤਾਰੇ ਵਿੱਚ ਲੱਖਾਂ ਮਜ਼ਦੂਰ ਤਬਾਹ ਹੁੰਦੇ ਹਨ, ਆਪਣੀਆਂ ਨੌਕਰੀਆਂ ਗਵਾਉਂਦੇ ਰਹਿੰਦੇ ਹਨ ਅਤੇ ਨਰਕ ਜਿਹੀ ਜਿੰਦਗੀ ਵੱਲ ਧੱਕ ਦਿੱਤੇ ਜਾਂਦੇ ਹਨ। ਇਹੋ ਪੂੰਜੀਵਾਦੀ ਢਾਂਚੇ ਦੀ ਅਰਾਜਕਤਾ ਦਾ ਮੂਲ ਹੈ। ਇੱਕ ਨਿੱਜੀ ਮਾਲਕਾਨੇ ਉੱਤੇ ਅਧਾਰਿਤ ਢਾਂਚੇ ਜਿਸ ਵਿੱਚ ਸਮਾਜ ਦੀਆਂ ਲੋੜਾਂ ਅਨੁਸਾਰ ਉਤਪਾਦਨ ਨਹੀਂ ਕੀਤਾ ਜਾਂਦਾ, ਸਗੋਂ ਹਰ ਪੂੰਜੀਪਤੀ ਆਪਣੇ ਮੁਨਾਫ਼ੇ ਲਈ ਮੰਡੀ ਵਿੱਚ ਮੁਕਾਬਲੇ ਲਈ ਉਤਰਦਾ ਹੈ। ਇਸ ਪੂਰੇ ਵਰਤਾਰੇ ਵਿੱਚ ਪੂੰਜੀਪਤੀਆਂ ਦਾ ਇੱਕ ਹਿੱਸਾ ਤਬਾਹ ਹੋ ਕੇ ਮੱਧਵਰਗ, ਨਿਮਨ ਮੱਧਵਰਗ ਅਤੇ ਮਜ਼ਦੂਰ ਜਮਾਤ ਦੀਆਂ ਸਫ਼ਾ ਵਿੱਚ ਸ਼ਾਮਿਲ ਹੁੰਦਾ ਰਹਿੰਦਾ ਹੈ ਅਤੇ ਲੱਖਾਂ-ਕਰੋੜਾਂ ਦੀ ਸੰਖਿਆ ਵਿੱਚ ਮਜ਼ਦੂਰ ਆਪਣਾ ਕੰਮ ਗਵਾਉਂਦੇ ਰਹਿੰਦੇ ਹਨ ਅਤੇ ਬੇਰੁਜਗਾਰਾਂ ਦੀਆਂ ਸਫ਼ਾ ਵਿੱਚ ਸ਼ਾਮਿਲ ਹੁੰਦੇ ਰਹਿੰਦੇ ਹਨ। ਆਪਣੀ ਅਰਾਜਕ ਗਤੀ ਨਾਲ਼ ਪੂੰਜੀਵਾਦ ਮਜ਼ਦੂਰਾਂ ਨੂੰ ਬਰਬਾਦ ਕਰਦਾ ਰਹਿੰਦਾ ਹੈ ਅਤੇ ਉਹਨਾਂ ਨੂੰ ਬੇਰੁਜਗਾਰਾਂ ਦੀ ਫੌਜ ਵਿੱਚ ਧੱਕਦਾ ਰਹਿੰਦਾ ਹੈ। ਇਹ ਇੱਕ ਮਨੁੱਖ ਕੇਂਦਰਤ ਨਹੀਂ ਸਗੋਂ ਮੁਨਾਫ਼ਾ ਕੇਂਦਰਤ ਢਾਂਚਾ ਹੁੰਦਾ ਹੈ।

ਪੂੰਜੀਵਾਦ ਵਿੱਚ ਭਿੰਨ-ਭਿੰਨ ਸੈਕਟਰਾਂ ਵਿੱਚ ਮੰਦੀ ਦੀ ਹਾਲਤ ਤਾਂ ਆਉਂਦੀ ਜਾਂਦੀ ਰਹਿੰਦੀ ਹੀ ਹੈ। ਪਰ ਪੂੰਜੀਵਾਦੀ ਢਾਂਚੇ ਵਿੱਚ ਨਿਸ਼ਚਿਤ ਵਕਫ਼ਿਆਂ ਉੱਤੇ ਆਮ ਸੰਕਟ ਦੀ ਹਾਲਤ ਪੈਦਾ ਹੁੰਦੀ ਰਹਿੰਦੀ ਹੈ, ਜਦੋਂ ਜਿਆਦਾਤਰ ਸੈਕਟਰਾਂ ਵਿੱਚ ਅਤਿ ਉਤਪਾਦਨ ਹੋ ਜਾਂਦਾ ਹੈ ਅਤੇ ਮੰਦੀ ਪੈਦਾ ਹੁੰਦੀ। ਇਹ ਕਿਵੇਂ ਹੁੰਦਾ ਹੈ ਇਹ ਸਮਝ ਲੈਣਾ ਵੀ ਉਪਯੋਗੀ ਹੋਵੇਗਾ।

ਮੁਕਾਬਲੇ ਵਿੱਚ ਟਿਕੇ ਰਹਿਣ ਲਈ ਹਰ ਪੂੰਜੀਪਤੀ ਆਪਣੇ ਉਤਪਾਦਨ ਦੀ ਲਾਗਤ ਘੱਟ ਕਰਦਾ ਹੈ। ਲਾਗਤ ਦਾ ਭਾਵ ਹੈ ਉਤਪਾਦਨ ਵਿੱਚ ਲੱਗੀ ਕੁਲ ਪੂੰਜੀ। ਇਸ

ਪੂੰਜੀ ਦੇ ਦੋ ਹਿੱਸੇ ਹੁੰਦੇ ਹਨ—ਪਹਿਲਾ, ਸਥਿਰ ਪੂੰਜੀ ਜੋ ਮਸ਼ੀਨਾਂ, ਇਮਾਰਤ, ਬਿਜਲੀ, ਪਾਣੀ ਅਤੇ ਕੱਚੇ ਮਾਲ ਉੱਤੇ ਲਗਦੀ ਹੈ ਅਤੇ ਦੂਜਾ ਬਦਲਵੀਂ ਪੂੰਜੀ ਜੋ ਪੂੰਜੀਪਤੀ ਮਜ਼ਦੂਰੀ ਦੇ ਰੂਪ ਵਿੱਚ ਮਜ਼ਦੂਰਾਂ ਨੂੰ ਦਿੰਦਾ ਹੈ। ਸਥਿਰ ਪੂੰਜੀ ਨੂੰ ਸਥਿਰ ਪੂੰਜੀ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਉਹ ਉਤਪਾਦਨ ਦੀ ਪ੍ਰਕਿਰਿਆ ਦੌਰਾਨ ਤਬਦੀਲ ਨਹੀਂ ਹੁੰਦੀ। ਉਸਦੀ ਕਦਰ ਸਿੱਧੇ-ਸਿੱਧੇ, ਬਿਨਾਂ ਵਧੇ ਹੋਏ ਉਤਪਾਦਿਤ ਜਿਨਸ ਵਿੱਚ ਚਲੀ ਜਾਂਦੀ ਹੈ। ਇਸ ਵਿੱਚੋਂ ਕੁਝ ਦੀ ਕਦਰ ਇੱਕ ਵਾਰ ਵਿੱਚ ਵੀ ਜਿਣਸਾਂ ਵਿੱਚ ਚਲੀ ਜਾਂਦੀ ਹੈ, ਜਿਵੇਂ ਕਿ ਕੱਚਾ ਮਾਲ, ਬਿਜਲੀ, ਆਦਿ ਅਤੇ ਕੁਝ ਦੀ ਕੀਮਤ ਇੱਕ ਲੰਮੀ ਪ੍ਰਕਿਰਿਆ ਵਿੱਚ ਜਿਣਸਾਂ ਵਿੱਚ ਚਲੀ ਜਾਂਦੀ ਹੈ ਜਿਵੇਂ ਮਸ਼ੀਨਾਂ ਅਤੇ ਯੰਤਰ ਆਦਿ। ਇਹਨਾਂ ਦੀ ਕਦਰ ਉਦੋਂ ਤੱਕ ਜਿਣਸਾਂ ਵਿੱਚ ਜਾਂਦੀ ਰਹਿੰਦੀ ਹੈ ਜਦੋਂ ਤੱਕ ਉਹ ਘਿਸ ਕੇ ਬੇਕਾਰ ਨਾ ਹੋ ਜਾਣ ਅਤੇ ਉਹਨਾਂ ਦੀ ਉਮਰ ਪੂਰੀ ਨਾ ਹੋ ਜਾਵੇ। ਇੱਕ ਵਾਰ ਦੇ ਉਤਪਾਦਨ ਵਿੱਚ ਉਸਦੀ ਕਦਰ ਦਾ ਇੱਕ ਹਿੱਸਾ ਉਤਪਾਦ ਵਿੱਚ ਜਾਂਦਾ ਹੈ। ਇਸ ਨੂੰ ਘਿਸਾਈ ਕਦਰ ਕਿਹਾ ਜਾਂਦਾ ਹੈ। ਪਰ ਇਹ ਕਦਰ ਵੀ ਉਤਪਾਦਨ ਦੌਰਾਨ ਘੱਟਦੀ-ਵੱਧਦੀ ਨਹੀਂ ਹੈ। ਇਹ ਓਵੇਂ ਦੀ ਓਵੇਂ ਉਤਪਾਦ ਵਿੱਚ ਚਲੀ ਜਾਂਦੀ ਹੈ। ਇਸਲਈ ਮਸ਼ੀਨਾਂ ਅਤੇ ਕੱਚੇ ਮਾਲ ਉੱਤੇ ਲੱਗਣ ਵਾਲੀ ਪੂੰਜੀ ਨੂੰ ਸਥਿਰ ਪੂੰਜੀ ਆਖਿਆ ਜਾਂਦਾ ਹੈ। ਮਜ਼ਦੂਰੀ ਦੇ ਰੂਪ ਵਿੱਚ ਲੱਗਣ ਵਾਲੀ ਪੂੰਜੀ ਨੂੰ ਬਦਲਵੀਂ ਪੂੰਜੀ ਕਿਹਾ ਜਾਂਦਾ ਹੈ, ਕਿਉਂ ਮਜ਼ਦੂਰ ਦੀ ਕਿਰਤ ਹੀ ਉਹ ਚੀਜ਼ ਹੈ ਜੋ ਵਸਤੂਆਂ ਦੇ ਇੱਕ ਗੈਰਉਪਯੋਗੀ ਸਮੂਹ ਨੂੰ ਮਸ਼ੀਨਾਂ, ਯੰਤਰਾਂ ਆਦਿ ਦੇ ਇਸਤੇਮਾਲ ਨਾਲ਼ ਵਰਤੋਂ ਯੋਗ ਮਾਲ ਦਾ ਰੂਪ ਦਿੰਦੀ ਹੈ। ਕਿਰਤ ਹੀ ਉਤਪਾਦਨ ਦਾ ਉਹ ਕਾਰਕ ਹੈ ਜੋ ਕਿਸੇ ਉਤਪਾਦ ਵਿੱਚ ਵਰਤੋਂ ਕਦਰ ਪੈਦਾ ਕਰਦੀ ਹੈ, ਭਾਵ, ਉਸਨੂੰ ਵਰਤੋਂ ਯੋਗ ਬਣਾਉਂਦੀ ਹੈ। ਕੋਈ ਕਾਰਖ਼ਾਨਾ ਜਾਂ ਮਸ਼ੀਨ ਆਪਣੇ ਕੱਚੇ ਮਾਲ ਨੂੰ ਇੱਕ ਵਰਤੋਂ ਯੋਗ ਰੂਪ ਨਹੀਂ ਦੇ ਸਕਦੇ। ਜਦ ਤੱਕ ਕੱਚੇ ਮਾਲਾਂ ’ਤੇ ਮਾਨਸਿਕ ਅਤੇ ਸਰੀਰਕ ਮਨੁੱਖੀ ਕਿਰਤ ਨਹੀਂ ਲੱਗਦੀ, ਉਹ ਕਦਰੋਂ ਸੱਖਣੀਆਂ ਬੇਕਾਰ ਵਸਤੂਆਂ ਹੁੰਦੀਆਂ ਹਨ। ਜਿਵੇਂ ਹੀ ਕੱਚੇ ਮਾਲ ਉੱਤੇ ਮਾਨਸਿਕ ਅਤੇ ਸ਼ਰੀਰਕ ਕਿਰਤ ਲੱਗਦੀ ਹੈ ਉਹ ਆਕਾਰ ਗ੍ਰਹਿਣ ਕਰਨ ਲੱਗਦੇ ਹਨ ਅਤੇ ਮਿਲ ਕੇ ਇੱਕ ਉਪਯੋਗੀ ਵਸਤੂ ਬਣ ਜਾਂਦੇ ਹਨ। ਜਦੋਂ ਕੋਈ ਵਸਤੂ ਵਰਤੋਂ ਯੋਗ ਹੋਵੇਗੀ ਤਦ ਹੀ ਕੋਈ ਉਸਨੂੰ ਮੰਡੀ ਵਿਚੋਂ ਖਰੀਦੇਗਾ। ਵਸਤੂ ਵਿੱਚ ਵਰਤੋਂ ਕਦਰ ਮਜ਼ਦੂਰ ਦੀ ਮਿਹਨਤ ਹੀ ਪੈਦਾ ਕਰਦੀ ਹੈ। ਇੱਕ ਪੂੰਜੀਵਾਦੀ ਸਮਾਜ ਵਿੱਚ ਮਜ਼ਦੂਰ ਦੀ ਕਿਰਤ-ਸ਼ਕਤੀ ਵੀ ਇੱਕ ਜਿਣਸ ਹੁੰਦੀ ਹੈ ਅਤੇ ਉਹ ਵੀ ਮੰਡੀ ਵਿੱਚ ਵਿਕਦੀ ਹੈ। ਇਸਦੀ ਕੀਮਤ ਵੀ ਮੰਡੀ ਵਿੱਚ ਮੰਗ ਅਤੇ ਪੂਰਤੀ ਤੋਂ ਤੈਅ ਹੁੰਦੀ ਹੈ। ਉਤਪਾਦਨ ਦੀ ਪ੍ਰਕਿਰਿਆ ਵਿੱਚ ਕਿਰਤ ਸ਼ਕਤੀ ਹੀ ਉਹ ਕਾਰਕ ਹੁੰਦੀ ਹੈ ਜਿਸਦੀ ਕਦਰ ਵਧ ਕੇ ਜਿਣਸ ਵਿੱਚ ਚਲੀ ਜਾਂਦੀ ਹੈ। ਇਸ ਲਈ ਕਿਰਤ ਸ਼ਕਤੀ ਨੂੰ ਖਰੀਦਣ ਲਈ ਪੂੰਜੀਪਤੀ ਦੁਆਰਾ ਲਗਾਈ ਗਈ ਪੂੰਜੀ ਨੂੰ ਬਦਲਵੀਂ ਪੂੰਜੀ ਆਖਿਆ ਜਾਂਦਾ ਹੈ ਕਿਉਂ ਉਤਪਾਦਨ ਤੋਂ ਪਹਿਲਾਂ ਅਤੇ ਉਤਪਾਦਨ ਤੋਂ ਬਾਅਦ ਇਸਦਾ ਮਾਪ ਵੱਧ ਚੁੱਕਿਆ ਹੁੰਦਾ ਹੈ। ਇਹ ਵਧੀ ਹੋਈ ਮਾਤਰਾ ਅਰਥਸ਼ਾਸਤਰ ਦੀ ਭਾਸ਼ਾ ਵਿੱਚ ਵਾਫ਼ਰ (ਵਾਧੂ) ਕਦਰ ਅਖਵਾਉਂਦੀ ਹੈ। ਇਹੋ ਵਾਫ਼ਰ ਕਦਰ ਇੱਕ ਪੂੰਜੀਵਾਦੀ ਢਾਂਚੇ ਵਿੱਚ ਪੂੰਜੀਪਤੀ ਜਮਾਤ ਦੇ ਮੁਨਾਫ਼ੇ ਦਾ ਮੂਲ ਹੁੰਦੀ ਹੈ।

ਇਹ ਪੈਦਾ ਮਜ਼ਦੂਰ ਦੀ ਕਿਰਤ ਰਾਹੀਂ ਹੁੰਦਾ ਹੈ, ਪਰ ਇਸਨੂੰ ਪੂੰਜੀਪਤੀ ਦੁਆਰਾ ਹੜੱਪ ਲਿਆ ਜਾਂਦਾ ਹੈ।

ਕਿਉਂਕਿ ਵਾਫ਼ਰ ਕਦਰ ਹੀ ਪੂੰਜੀਪਤੀ ਦੇ ਮੁਨਾਫ਼ੇ ਦਾ ਮੂਲ ਹੁੰਦਾ ਹੈ, ਇਸੇ ਲਈ ਉਹ ਉਸਨੂੰ ਹਰ ਕੀਮਤ 'ਤੇ ਵਧਾਉਣ ਦੀ ਕੋਸ਼ਿਸ਼ ਕਰਦਾ ਹੈ। 1. ਮਜ਼ਦੂਰ ਦੇ ਕੰਮ ਦੇ ਘੰਟੇ ਵਧਾ ਕੇ, 2. ਹੋਰ ਵਧੇਰੇ ਉੱਨਤ ਮਸ਼ੀਨਾਂ ਲਗਾ ਕੇ। ਪਹਿਲੇ ਤਰੀਕੇ ਨੂੰ ਸਮਝਣਾ ਅਸਾਨ ਹੈ। ਜੇ ਮਜ਼ਦੂਰ ਉਸੇ ਮਜ਼ਦੂਰੀ ਉੱਤੇ ਜਾਂ ਥੋੜੀ ਜਿਹੀ ਵਧੀ ਹੋਈ ਮਜ਼ਦੂਰੀ 'ਤੇ ਵੱਧ ਦੇਰ ਤੱਕ ਕੰਮ ਕਰੇਗਾ ਤਾਂ ਵੱਧ ਵਾਫ਼ਰ ਕਦਰ ਪੈਦਾ ਕਰੇਗਾ। ਇਹ ਇੱਕ ਸਿੱਧਾ ਮਾਮਲਾ ਹੈ। ਦੂਜਾ ਤਰੀਕਾ ਕੁਝ ਗੁੰਝਲਦਾਰ ਹੈ। ਆਓ ਇਸਨੂੰ ਵੀ ਸਮਝ ਲਈਏ। ਜੇਕਰ ਉੱਨਤ ਮਸ਼ੀਨਾਂ ਲੱਗਣਗੀਆਂ ਤਾਂ ਮਜ਼ਦੂਰ ਦੀ ਕਿਰਤ ਵੱਧ ਉਤਪਾਦਕ ਹੋ ਜਾਵੇਗੀ ਅਤੇ ਉਹ ਵੱਧ ਦਰ ਨਾਲ਼ ਵਾਫ਼ਰ ਕਦਰ ਪੈਦਾ ਕਰੇਗਾ। ਇਸਨੂੰ ਇੱਕ ਉਦਾਹਰਣ ਰਾਹੀਂ ਸਮਝਿਆ ਜਾ ਸਕਦਾ ਹੈ। ਮੰਨ ਲਓ ਕਿ ਇੱਕ ਸਿਲਾਈ ਕਾਰਖ਼ਾਨਾ ਹੈ ਜਿੱਥੇ ਮਜ਼ਦੂਰ ਪੈਰ ਨਾਲ਼ ਚੱਲਣ ਵਾਲੀ ਸਿਲਾਈ ਮਸ਼ੀਨ 'ਤੇ ਕੰਮ ਕਰਦੇ ਹਨ। ਹੁਣ ਇੱਕ 12 ਘੰਟੇ ਵਿੱਚ 10 ਕਮੀਜਾਂ ਤਿਆਰ ਕਰਦਾ ਹੈ। ਕਾਰਖ਼ਾਨੇ ਦਾ ਮਾਲਕ ਪੈਰ ਨਾਲ਼ ਚੱਲਣ ਵਾਲ਼ੀ ਸਿਲਾਈ ਮਸ਼ੀਨ ਨੂੰ ਹਟਾ ਕੇ ਬਿਜਲੀ ਨਾਲ਼ ਚੱਲਣ ਵਾਲੀਆਂ ਮਸ਼ੀਨਾਂ ਲਗਾ ਦਿੰਦਾ ਹੈ। ਹੁਣ ਉਹੀ ਮਜ਼ਦੂਰ 12 ਘੰਟੇ ਵਿੱਚ 18 ਕਮੀਜਾਂ ਬਣਾ ਲੈਂਦਾ ਹੈ। ਭਾਵ ਮਜ਼ਦੂਰ ਦੀ ਉਤਪਾਦਨ ਦੀ ਰਫ਼ਤਾਰ ਨੂੰ ਵਧਾ ਦਿੱਤਾ ਗਿਆ। ਹੁਣ ਉਤਪਾਦਨ ਸਿੱਧੇ 1.8 ਗੁਣਾ ਵੱਧ ਗਿਆ। ਇਸਦੇ ਲਈ ਪੂੰਜੀਪਤੀ ਨੂੰ ਇੱਕ ਵਾਰ ਕੁਝ ਨਿਵੇਸ਼ ਕਰਨਾ ਪੈਂਦਾ ਹੈ, ਪਰ ਬਦਲੇ ਵਿੱਚ ਲੰਮੇ ਸਮੇਂ ਤਕ ਉਹ ਵਧੀ ਹੋਈ ਉਤਪਾਦਕਤਾ ਉੱਤੇ ਕੰਮ ਕਰਵਾ ਸਕਦਾ ਹੈ। ਇਸਦੇ ਬਦਲੇ ਵਿੱਚ ਪੂੰਜੀਪਤੀ ਮਜ਼ਦੂਰ ਨੂੰ ਜਾਂ ਤਾਂ ਕੁਝ ਦਿੰਦਾ ਹੀ ਨਹੀਂ ਅਤੇ ਜਾਂ ਫਿਰ ਉਹਨਾਂ ਦੀ ਮਜ਼ਦੂਰ ਨੂੰ ਸਿਰਫ਼ ਨਾਂ ਲਈ ਵਧਾ ਦਿੰਦਾ ਹੈ। ਮਜ਼ਦੂਰ ਇਹ ਸਮਝ ਵੀ ਨਹੀਂ ਪਾਉਂਦਾ ਕਿ ਉਸਦੀ ਲੁੱਟ ਵੱਧ ਗਈ ਹੈ ਅਤੇ ਉਹ ਖੁਦ ਕੁਝ ਮਿਲੇ ਬਿਨਾਂ ਪੂੰਜੀਪਤੀ ਦੇ ਮੁਨਾਫ਼ੇ ਨੂੰ ਕਿਤੇ ਤੇਜ਼ ਰਫ਼ਤਾਰ ਨਾਲ਼ ਵਧਾ ਰਿਹਾ ਹੈ।

ਸਪੱਸ਼ਟ ਹੈ ਕਿ ਕੁਲ ਨਿਵੇਸ਼ ਵਿੱਚ ਪੂੰਜੀਪਤੀ ਲਾਗਤ ਦੇ ਅਨੁਪਾਤ ਨੂੰ ਘਟਾਉਣ ਲਈ ਵਾਫ਼ਰ ਕਦਰ ਨੂੰ ਭਿੰਨ-ਭਿੰਨ ਤਰੀਕਿਆਂ ਨਾਲ਼ ਵਧਾਉਂਦਾ ਹੈ। ਇਹ ਕੰਮ ਉਹ ਉਦੋਂ ਹੀ ਕਰ ਸਕਦਾ ਹੈ ਜਦੋਂ ਉਹ ਉਤਪਾਦਨ ਨੂੰ ਵੱਡੇ ਪੈਮਾਨੇ ਉੱਤੇ ਕਰੇ। ਉਤਪਾਦਨ ਜਿੰਨੇ ਵੱਡੇ ਪੈਮਾਨੇ ਉੱਤੇ ਹੁੰਦਾ ਹੈ, ਲਾਗਤ ਦੇ ਅਨੁਪਾਤ ਕੁਲ ਨਿਵੇਸ਼ ਵਿੱਚ ਓਨਾ ਹੀ ਘੱਟ ਹੁੰਦਾ ਜਾਂਦਾ ਹੈ। ਵਾਫ਼ਰ ਕਦਰ ਨੂੰ ਵਧਾਉਣ ਲਈ ਪੂੰਜੀਪਤੀ ਜਿਹਨਾਂ ਤਰੀਕਿਆਂ ਦਾ ਉਪਯੋਗ ਕਰਦਾ ਹੈ, ਉਸ ਨਾਲ਼ ਉਤਪਾਦਨ ਆਪਮੁਹਾਰੇ ਹੀ ਵੱਡੇ ਪੱਧਰ ਉੱਤੇ ਹੁੰਦਾ ਜਾਂਦਾ ਹੈ। ਭਾਵ, ਪੂੰਜੀਪਤੀ ਲਗਾਤਾਰ ਇਸ ਮੁਕਾਬਲੇਬਾਜ਼ੀ ਵਿੱਚ ਲੱਗਿਆ ਰਹਿੰਦਾ ਹੈ ਕਿ ਉਤਪਾਦਨ ਨੂੰ ਵੱਧ ਤੋਂ ਵੱਧ ਵੱਡੇ ਪੱਧਰ ਉੱਤੇ ਕੀਤਾ ਜਾਵੇ ਤਾਂ ਜੋ ਵਾਫ਼ਰ ਕਦਰ ਨੂੰ ਵਧਾਇਆ ਜਾ ਸਕੇ ਅਤੇ ਲਾਗਤ ਦੇ ਅਨੁਪਾਤ ਨੂੰ ਕੁੱਲ ਪੂੰਜੀ ਨਿਵੇਸ਼ ਵਿੱਚ ਘਟਾਇਆ ਜਾ ਸਕੇ। ਪਰ ਇਸ ਉਤਪਾਦਨ ਨੂੰ ਵਧਾਉਣ ਦੀ ਅੰਨੀ ਹਵਸ ਵਿੱਚ ਉਹ ਇਹ ਭੁੱਲ ਜਾਂਦਾ ਹੈ ਕਿ ਉਤਪਾਦ ਨੂੰ ਖਰੀਦਣ ਲਈ ਮੰਡੀ ਵਿੱਚ ਓਨੇ ਹੀ ਖਰੀਦਦਾਰ ਵੀ ਹੋਣੇ ਚਾਹੀਦੇ ਹਨ। ਆਪਸੀ ਮੁਕਾਬਲੇ

ਅਤੇ ਇੱਕ ਦੂਜੇ ਨੂੰ ਹੜੱਪ ਜਾਣ ਦੀ ਹਵਸ ਵਿੱਚ ਹਰ ਪੂੰਜੀਪਤੀ ਹਰ ਵਸਤੂ ਦੇ ਉਤਪਾਦਨ ਦੇ ਖੇਤਰ ਵਿੱਚ ਉਤਪਾਦਨ ਨੂੰ ਲਾਭਦਾਇਕ ਹੋਣ ਦੀਆਂ ਹੱਦਾਂ ਤੱਕ ਵਧਾਉਂਦਾ ਜਾਂਦਾ ਹੈ ਅਤੇ ਉਸ ਪੂਰੇ ਸੈਕਟਰ ਵਿੱਚ ਹੀ ਅਤੀ-ਉਤਪਾਦਨ ਹੋ ਜਾਂਦਾ ਹੈ। ਇਹ ਵਰਤਾਰਾ ਸਾਰੇ ਖੇਤਰਾਂ ਵਿੱਚ ਵਾਪਰਦਾ ਹੈ। ਤੈਅਸ਼ੁਦਾ ਵਕਫ਼ਿਆ ’ਤੇ ਅਜਿਹਾ ਹੁੰਦਾ ਹੈ ਕਿ ਪੂੰਜੀਵਾਦੀ ਅਰਥਚਾਰੇ ਦੇ ਜਿਆਦਾਤਰ ਖੇਤਰ ਅਤੀ-ਉਤਪਾਦਨ ਦਾ ਸ਼ਿਕਾਰ ਹੋ ਜਾਂਦੇ ਹਨ ਅਤੇ ਸਾਰਾ ਅਰਥਚਾਰਾ ਮੰਦੀ ਦਾ ਸ਼ਿਕਾਰ ਹੋ ਜਾਂਦਾ ਹੈ। ਇੱਥੇ ਇਹ ਸਮਝਣਾ ਵੀ ਜ਼ਰੂਰੀ ਹੈ ਕਿ ਪੂੰਜੀਵਾਦੀ ਉਤਪਾਦਨ ਦੀ ਰਫ਼ਤਾਰ ਹੀ ਅਜਿਹੀ ਹੁੰਦੀ ਹੈ ਕਿ ਸਮਾਜ ਵਿੱਚ ਖਰੀਦਣ ਦੀ ਸਮੱਰਥਾ ਨਾਲ਼ ਲੈਸ ਲੋਕਾਂ ਦੀ ਸੰਖਿਆ ਘੱਟਦੀ ਜਾਂਦੀ ਹੈ। ਪੂੰਜੀਪਤੀ ਮਜ਼ਦੂਰ ਨੂੰ ਲਗਾਤਾਰ ਲੁੱਟ ਕੇ ਹੀ ਆਪਣਾ ਮੁਨਾਫ਼ਾ ਵਧਾਉਂਦਾ ਹੈ। ਜਦੋਂ ਉਹ ਉਤਪਾਦਨ ਵਧਾਉਣ ਲਈ ਉੱਨਤ ਮਸ਼ੀਨਾਂ ਲਗਾਉਂਦਾ ਹੈ ਤਾਂ ਮਜ਼ਦੂਰਾਂ ਦੇ ਇੱਕ ਹਿੱਸੇ ਨੂੰ ਉਹ ਕੱਢ ਬਾਹਰ ਕਰਦਾ ਹੈ, ਕਿਉਂਕਿ ਹੁਣ ਘੱਟ ਮਜ਼ਦੂਰ ਹੀ ਉੱਨਤ ਮਸ਼ੀਨਾਂ ਉੱਤੇ ਉਤਪਾਦਨ ਨੂੰ ਪਹਿਲਾਂ ਦੇ ਪੱਧਰ ਤੇ ਅੱਗੇ ਵਧਾ ਸਕਦੇ ਹਨ। ਇਸ ਪ੍ਰਕਿਰਿਆ ਵਿੱਚ ਸਮਾਜ ਵਿੱਚ ਬੇਰੁਜ਼ਗਾਰਾਂ ਦੀ ਫੌਜ ਵੱਧਦੀ ਜਾਂਦੀ ਹੈ ਅਤੇ ਅਬਾਦੀ ਦੀ ਬਹੁਗਿਣਤੀ ਆਪਣੀ ਖਰੀਦਣ ਦੀ ਸਮੱਰਥਾ ਤੋਂ ਵਾਂਝੀ ਹੋ ਜਾਂਦੀ ਹੈ। ਇਸ ਤਰ੍ਹਾਂ ਇੱਕ ਪਾਸੇ ਤਾਂ ਉਤਪਾਦਨ ਵੱਧਦਾ ਜਾਂਦਾ ਹੈ, ਮੰਡੀ ਵਸਤਾਂ ਨਾਲ਼ ਫਟਦੀ ਜਾਂਦੀ ਹੈ ਅਤੇ ਦੂਜੇ ਪਾਸੇ ਉਹਨਾਂ ਨੂੰ ਖਰੀਦਣ ਵਾਲਿਆਂ ਦੀ ਗਿਣਤੀ ਲਗਾਤਾਰ ਘੱਟਦੀ ਜਾਂਦੀ ਹੈ। ਇਹੋ ਹੈ ਪੂੰਜੀਵਾਦੀ ਸੰਕਟ ਜੋ ਉਸਨੂੰ ਨਿਸ਼ਚਿਤ ਵਕਫ਼ਿਆਂ ’ਤੇ, ਪਹਿਲਾਂ ਤੋਂ ਵੀ ਭਿਆਨਕ ਰੂਪ ਵਿੱਚ ਆ ਕੇ ਤੰਗ ਕਰਦਾ ਰਹਿੰਦਾ ਹੈ ਅਤੇ ਉਸਨੂੰ ਲਗਾਤਾਰ ਉਸਦੀ ਕਬਰ ਵੱਲ਼ ਧੱਕਦਾ ਰਹਿੰਦਾ ਹੈ। ਇਹ ਇੱਕ ਅਜਿਹਾ ਸੰਕਟ ਹੈ ਜਿਸ ਤੋਂ ਪੂੰਜੀਵਾਦੀ ਢਾਂਚਾ ਲੱਖ ਚਾਹੁਣ ’ਤੇ ਵੀ ਛੁਟਕਾਰਾ ਨਹੀਂ ਪਾ ਸਕਦਾ, ਕਿਉਂਕਿ ਇੱਕ ਯੋਜਨਾਬੱਧ ਮਨੁੱਖ-ਕੇਂਦਰਤ ਯੋਜਨਾਬੱਧ ਢਾਂਚਾ ਹੀ ਇਸਤੋਂ ਛੁਟਕਾਰਾ ਦਿਵਾ ਸਕਦਾ ਹੈ ਜੋ ਉਤਪਾਦਨ ਦੇ ਸਾਧਨਾਂ ਅਤੇ ਸਮਾਜ ਦੇ ਪੂਰੇ ਢਾਂਚੇ ਉੱਤੇ ਮਜ਼ਦੂਰਾਂ ਦੀ ਸਾਂਝੀ ਮਲਕੀਅਤ ਜ਼ਰੀਏ ਹੀ ਸੰਭਵ ਹੈ। ਪੂੰਜੀਵਾਦ ਜੇ ਅਜਿਹਾ ਹੋ ਜਾਵੇਗਾ ਤਾਂ ਇਹ ਪੂੰਜੀਵਾਦ ਰਹਿ ਹੀ ਨਹੀਂ ਜਾਵੇਗਾ ਅਤੇ ਇਸ ਢਾਂਚੇ ਨੂੰ ਚਲਾਉਣ ਵਾਲੀ ਪੂੰਜੀਪਤੀ ਜਮਾਤ ਕਦੇ ਵੀ ਆਪਣੇ ਨਿੱਜੀ ਮੁਨਾਫ਼ੇ ਨੂੰ ਛੱਡ ਨਹੀਂ ਸਕਦੀ। ਇਸਲਈ ਪੂੰਜੀਵਾਦੀ ਢਾਂਚੇ ਨੂੰ ਸਿਰਫ਼ ਤਬਾਹ ਕੀਤਾ ਜਾ ਸਕਦਾ ਹੈ, ਇਸਨੂੰ ਸੁਧਾਰਿਆ ਨਹੀਂ ਜਾ ਸਕਦਾ ਸਕਦਾ ਕਿਉਂਕਿ ਇਹ ਆਪਸੀ ਮੁਕਾਬਲੇਬਾਜ਼ੀ, ਨਿੱਜੀ ਮਲਕੀਅਤ ਅਤੇ ਨਿੱਜੀ ਮੁਨਾਫ਼ੇ ’ਤੇ ਟਿਕਿਆ ਹੋਇਆ ਢਾਂਚਾ ਹੈ।

## ਸਾਮਰਾਜਵਾਦ ਦੇ ਦੌਰ ਵਿੱਚ ਪੂੰਜੀਵਾਦ

ਪੂੰਜੀਵਾਦ ਦੇ ਇਸੇ ਸੰਕਟ ਨੇ ਮਨੁੱਖਤਾ ਨੂੰ ਦੋ ਸੰਸਾਰ ਜੰਗਾਂ ਵੱਲ਼ ਧੱਕਿਆ। 1870 ਦੇ ਦਹਾਕੇ ਤੋਂ ਬਾਅਦ ਯੂਰਪੀ ਦੇਸ਼ਾਂ ਵਿੱਚ ਪੂੰਜੀਵਾਦ ਭਿਅੰਕਰ ਰੂਪ ਵਿੱਚ ਅਤੀ-ਉਤਪਾਦਨ ਦੇ ਸੰਕਟ ਦਾ ਸ਼ਿਕਾਰ ਹੋ ਗਿਆ ਸੀ। ਬ੍ਰਿਟੇਨ, ਫਰਾਂਸ, ਹਾਲੈਂਡ, ਪੁਰਤਗਾਲ, ਸਪੇਨ ਜਿਹੇ ਕੁਝ ਦੇਸ਼ਾਂ ਕੋਲ 18ਵੀਂ ਸਦੀ ਦੇ ਸਮੇਂ ਤੋਂ ਹੀ ਸਥਾਪਿਤ ਬਸਤੀਆਂ (ਗੁਲਾਮ

ਦੇਸ਼) ਸਨ ਜਿਹਨਾਂ ਵਜੋਂ ਉਹ ਜਿਣਸਾਂ ਦੇ ਅਤੀ-ਉਤਪਾਦਨ ਨੂੰ ਆਪਣੇ ਦੇਸ਼ ਤੋਂ ਬਾਹਰ ਆਪਣੀਆਂ ਬਸਤੀਆਂ ਵਿੱਚ ਵੀ ਵੇਚ ਲੈਂਦੇ ਸਨ। ਨਾਲ਼ ਹੀ, ਜਿਣਸਾਂ ਤੋਂ ਇਲਾਵਾਂ ਹੁਣ ਲਾਗਤ ਨੂੰ ਹੋਰ ਘਟਾਉਣ ਲਈ ਸਸਤੀ ਕਿਰਤ ਨੂੰ ਨਿਚੋੜਨ ਲਈ ਪੂੰਜੀ ਨੂੰ ਵੀ ਇਹਨਾਂ ਬਸਤੀਆਂ ਵਿੱਚ ਨਿਰਯਾਤ ਕਰ ਰਹੇ ਸਨ, ਭਾਵ, ਉੱਥੇ ਹੀ ਕਾਰਖ਼ਾਨੇ ਲਗਾ ਕੇ ਗੁਲਾਮ ਦੇਸ਼ਾਂ ਦੀ ਸਸਤੀ ਕਿਰਤ ਨੂੰ ਨਿਚੋੜ ਰਹੇ ਸਨ। ਛੇਤੀ ਹੀ, ਇਹ ਸੰਭਾਵਨਾ ਵੀ ਬਾਕੀ ਨਾ ਰਹਿ ਗਈ ਅਤੇ 1910 ਦਾ ਦਹਾਕਾ ਆਉਂਦੇ ਆਉਂਦੇ ਸੰਸਾਰ ਅਤੀ-ਉਤਪਾਦਨ ਅਤੇ ਮੰਦੀ ਦੇ ਸੰਕਟ ਦਾ ਸ਼ਿਕਾਰ ਹੋ ਗਿਆ। ਨਾਲ਼ ਹੀ, ਕਈ ਅਜਿਹੇ ਯੂਰਪੀ ਪੂੰਜੀਵਾਦੀ ਦੇਸ਼ਾਂ ਦੀ ਤਾਕਤ ਦਾ ਉਭਾਰ ਹੋਇਆ ਜਿਹਨਾਂ ਕੋਲ ਬਸਤੀਆਂ ਨਹੀਂ ਸਨ। ਅਜਿਹੇ ਦੇਸ਼ਾਂ ਦਾ ਆਗੂ ਸੀ ਜਰਮਨੀ। ਇਹਨਾਂ ਦੇਸ਼ਾਂ ਵਿੱਚ ਪੂੰਜੀਵਾਦ ਦਾ ਸੰਕਟ ਪੈਦਾ ਹੋਣ ਨਾਲ਼ ਅਤੇ ਇਹਨਾਂ ਦੀ ਆਰਥਿਕ ਅਤੇ ਫੌਜੀ ਤਾਕਤ ਦੇ ਪੈਦਾ ਹੋਣ ਨਾਲ਼ ਸੰਸਾਰ ਪੱਧਰ ’ਤੇ ਗਰੀਬ ਦੇਸ਼ਾਂ ਦੀ ਪੂੰਜੀਵਾਦੀ ਲੁੱਟ ਦੀ ਫਿਰ ਤੋਂ ਵੰਡ ਦਾ ਸਵਾਲ ਪੈਦਾ ਹੋ ਗਿਆ। ਇਸੇ ਸਵਾਲ ਦਾ ਹੱਲ ਕੱਢਣ ਲਈ ਪੂੰਜੀਵਾਦੀ ਦੇਸ਼ਾਂ ਦੀ ਹਾਕਮ ਜਮਾਤ ਨੇ ਸਾਰੀ ਦੁਨੀਆਂ ਨੂੰ ਸਾਮਰਾਜਵਾਦੀ ਮਹਾਂਯੁੱਧ ਵਿੱਚ ਧੱਕ ਦਿੱਤਾ। ਇਸ ਵਿੱਚ ਜਰਮਨੀ ਅਤੇ ਉਸਦੇ ਮਿੱਤਰ ਦੇਸ਼ਾਂ ਨੂੰ ਹਾਰ ਦਾ ਸਾਹਮਣਾ ਕਰਨਾ ਪਿਆ। ਪਰ ਇਸ ਯੁੱਧ ਨੇ ਰੂਸ ਦੇ ਮਹਾਨ ਇਨਕਲਾਬ ਲਈ ਉਪਜਾਊ ਜਮੀਨ ਤਿਆਰ ਕੀਤੀ। ਦਰਅਸਲ, ਇਹੋ ਜਮੀਨ ਜਰਮਨੀ ਵਿੱਚ ਵੀ ਤਿਆਰ ਹੋਈ ਸੀ, ਪਰ ਉੱਥੋਂ ਦੀ ਸਮਾਜਿਕ-ਜਮਹੂਰੀਅਤ ਦੀ ਇਤਿਹਾਸਕ ਗੱਦਾਰੀ ਅਤੇ ਕਾਉਤਸਕੀ ਦੀ ਅਗਵਾਈ ਵਿੱਚ ਸਾਰੀ ਸਮਾਜਿਕ ਜਮਹੂਰੀ ਪਾਰਟੀ ਦੇ ਸਾਮਰਾਜਵਾਦੀ ਪੂੰਜੀਵਾਦ ਦੀ ਗੋਦ ਵਿੱਚ ਬੈਠ ਜਾਣ ਕਾਰਨ ਇਨਕਲਾਬ ਨਹੀਂ ਹੋ ਸਕਿਆ, ਹਾਲਾਂਕਿ ਜਰਮਨੀ ਦੀ ਮਜ਼ਦੂਰ ਲਹਿਰ ਰੂਸ ਦੀ ਮਜ਼ਦੂਰ ਲਹਿਰ ਨਾਲੋਂ ਵੱਧ ਤਾਕਤਵਰ ਅਤੇ ਪੁਰਾਣੀ ਸੀ। ਸੰਸਾਰ ਜੰਗ ਵਿੱਚ ਜਰਮਨੀ ਅਤੇ ਆਸਟਰੀਆ-ਹੰਗਰੀ ਦੀ ਹਾਰ ਤੋਂ ਬਾਅਦ ਦੇ ਦੌਰ ਵਿੱਚ ਰੂਸ ਵਿੱਚ ਸਮਾਜਵਾਦ ਤਹਿਤ ਉੱਥੋਂ ਦੀ ਮਜ਼ਦੂਰ ਜਮਾਤ ਨੇ ਅਣਕਿਆਸੀ ਤਰੱਕੀ ਕਰਕੇ ਸਾਰੀ ਦੁਨੀਆਂ ਸਾਹਮਣੇ ਇੱਕ ਪਹਿਲਾਂ ਕਦੇ ਨਾ ਵੇਖਿਆ ਗਿਆ ਮਾਡਲ ਖੜਾ ਕਰ ਦਿੱਤਾ। ਦੂਜੇ ਪਾਸੇ, ਪਹਿਲਾਂ ਸੰਸਾਰ ਜੰਗ ਵਿੱਚ ਹਥਿਆਰ ਵੇਚ ਕੇ ਅਤੇ ਕਰਜ਼ੇ ਦੇ ਕੇ ਸੰਯੁਕਤ ਰਾਜ ਅਮਰੀਕਾ ਨੇ ਜਬਰਦਸਤ ਮੁਨਾਫ਼ਾ ਕਮਾਇਆ। ਪਰ ਇੱਕ ਦਹਾਕਾ ਲੰਘਦੇ-ਲੰਘਦੇ ਸੰਯੁਕਤ ਰਾਜ ਅਮਰੀਕਾ ਵਿੱਚ ਹੀ ਪੂੰਜੀਵਾਦ ਦੇ ਹੁਣ ਤੱਕ ਦੇ ਸਭ ਤੋਂ ਵੱਡੇ ਸੰਕਟ ਦਾ ਜਨਮ ਹੋਇਆ ਜਿਸਨੂੰ ਨੂੰ ਮਹਾਨ ਮੰਦੀ ਦੇ ਨਾਂ ਤੋਂ ਜਾਣਿਆ ਜਾਂਦਾ ਹੈ। 1929 ਤੋਂ ਲੈ ਕੇ 1931 ਤੱਕ ਚੱਲੀ ਇਸ ਮੰਦੀ ਨੇ ਰੂਸ ਨੂੰ ਛੱਡ ਕੇ ਦੁਨੀਆਂ ਦੇ ਸਾਰੇ ਦੇਸ਼ਾਂ ਨੂੰ ਗੰਭੀਰ ਰੂਪ ਵਿੱਚ ਪ੍ਰਭਾਵਿਤ ਕੀਤਾ। ਵਿਸ਼ੇਸ਼ ਰੂਪ ਵਿੱਚ, ਅਮਰੀਕਾ ਅਤੇ ਯੂਰਪੀ ਦੇਸ਼ਾਂ ਨੂੰ। ਇਸ ਮੰਦੀ ਤੋਂ ਬਾਅਦ ਹੀ ਜਰਮਨੀ ਅਤੇ ਇਟਲੀ ਵਿੱਚ ਫ਼ਾਸੀਵਾਦ ਨੇ ਮਜ਼ਬੂਤੀ ਨਾਲ਼ ਪੈਰ ਜਮਾ ਲਏ। ਮਹਾਂਮੰਦੀ ਨੇ ਜਰਮਨੀ ਅਤੇ ਇਟਲੀ ਵਿੱਚ ਫਾਸੀਵਾਦ ਨੂੰ ਕਿਵੇਂ ਪੈਦਾ ਕੀਤਾ ਅਤੇ ਮਜ਼ਬੂਤ ਕੀਤਾ, ਹੋਰਨਾਂ ਦੇਸ਼ਾਂ ਵਿੱਚ ਫ਼ਾਸੀਵਾਦ ਪੱਕੇ ਪੈਰੀਂ ਕਿਉਂ ਨਹੀਂ ਹੋ ਸਕਿਆ, ਇਹਨਾਂ ਸਵਾਲਾਂ ’ਤੇ ਅਸੀਂ ਅੱਗੇ ਵਿਚਾਰ ਕਰਾਂਗੇ। ਪਹਿਲਾਂ, ਦੂਜੀ ਸੰਸਾਰ ਜੰਗ ਤੋਂ ਬਾਅਦ ਦੇ ਸੰਕਟ ’ਤੇ, ਕੁਝ

ਸ਼ਬਦ ਹੋਰ।

ਦੂਜੀ ਸੰਸਾਰ ਜੰਗ ਵਿੱਚ ਸਭ ਤੋਂ ਘੱਟ ਨੁਕਸਾਨ ਸੰਯੁਕਤ ਰਾਜ ਅਮਰੀਕਾ ਦਾ ਹੋਇਆ ਅਤੇ ਸਭ ਤੋਂ ਵੱਧ ਨੁਕਸਾਨ ਸੋਵੀਅਤ ਰੂਸ ਨੂੰ। ਸਾਰਾ ਯੂਰਪ ਹੀ ਖੰਡਰ ਵਿੱਚ ਤਬਦੀਲ ਹੋ ਚੁੱਕਾ ਸੀ। ਅਮਰੀਕਾ ਨੇ ਯੂਰਪ ਅਤੇ ਜਪਾਨ ਦੀ ਮੁੜ-ਉਸਾਰੀ ਜ਼ਰੀਏ ਨਿਵੇਸ਼ ਦੀਆਂ ਸੰਭਾਵਨਾਵਾਂ ਦਾ ਉਪਯੋਗ ਕੀਤਾ ਅਤੇ ਆਪਣੀ ਮੰਦੀ ਨੂੰ ਘੱਟ ਤੋਂ ਘੱਟ 30 ਵਰ੍ਹਿਆਂ ਲਈ ਟਾਲ ਦਿੱਤਾ। 1950 ਤੋਂ ਲੈ ਕੇ 1970 ਤੱਕ ਅਮਰੀਕੀ ਪੂੰਜੀਵਾਦ ਨੇ ਖ਼ੂਬ ਮੁਨਾਫ਼ਾ ਕੁੱਟਿਆ। 1960 ਦੇ ਦਹਾਕੇ ਨੂੰ ਤਾਂ ਅਮਰੀਕਾ ਦਾ 'ਸੁਨਹਿਰੀ ਯੁੱਗ' ਮੰਨਿਆਂ ਜਾਂਦਾ ਹੈ। ਅਤੀ-ਉਤਪਾਦਨ ਦੇ ਸੰਕਟ ਨੂੰ ਦੂਰ ਕਰਨ ਲਈ ਪੂੰਜੀਵਾਦ ਦੇ ਦਾਇਰੇ ਦੇ ਅੰਦਰ ਇੱਕ ਹੀ ਬਦਲ ਹੁੰਦਾ ਹੈ—ਉਤਪਾਦਕ ਸ਼ਕਤੀਆਂ ਦਾ ਵੱਡੇ ਪੱਧਰ ਉੱਤੇ ਵਿਨਾਸ਼ ਤਾਂ ਜੋ ਉਹਨਾਂ ਦੀ ਮੁੜਉਸਾਰੀ ਲਈ ਵੱਡੇ ਪੱਧਰ 'ਤੇ ਸੰਭਾਵਨਾਵਾਂ ਪੈਦਾ ਕੀਤੀਆਂ ਜਾ ਸਕਣ। ਇਹ ਵਿਨਾਸ਼ ਸਮੇਂ-ਸਮੇਂ 'ਤੇ ਸਾਮਰਾਜਵਾਦੀ ਜੰਗਾਂ ਜ਼ਰੀਏ ਕੀਤਾ ਜਾਂਦਾ ਹੈ। 1970 ਦਾ ਦਹਾਕਾ ਆਉਂਦੇ -ਆਉਂਦੇ ਸੰਸਾਰ ਪੂੰਜੀਵਾਦ ਇੱਕ ਵਾਰ ਫਿਰ ਸੰਕਟ ਦਾ ਸ਼ਿਕਾਰ ਹੋਇਆ। ਇਸਤੋਂ ਬਾਅਦ ਉਹ ਉਭਰਿਆ ਹੀ ਸੀ ਕਿ 1980 ਦੇ ਦਹਾਕੇ ਦੇ ਮੱਧ ਵਿੱਚ ਫਿਰ ਤੋਂ ਮੰਦੀ ਨੇ ਜਕੜ ਲਿਆ। ਇਸਤੋਂ ਬਾਅਦ ਵਿਸ਼ਵੀਕਰਨ ਦੀਆਂ ਨੀਤੀਆਂ ਦੀ ਸ਼ੁਰੂਆਤ ਦੇ ਨਾਲ਼ ਸੰਸਾਰ ਸਾਮਰਾਜਵਾਦ ਨੇ ਇੱਕ ਨਵੇਂ ਪੜਾਅ ਵਿੱਚ ਪ੍ਰਵੇਸ਼ ਕੀਤਾ। ਵਿਸ਼ਵੀਕਰਨ ਦੇ ਦੌਰ ਵਿੱਚ ਪੂੰਜੀਵਾਦ ਨੇ ਮੰਦੀ ਨੂੰ ਦੂਰ ਕਰਨ ਲਈ ਇੱਕ ਨਵੀਂ ਯੁੱਧਨੀਤੀ ਦਾ ਉਪਯੋਗ ਕੀਤਾ। ਵਿੱਤੀ ਪੂੰਜੀ ਦੀ ਸਰਦਾਰੀ ਦੇ ਇਸ ਦੌਰ ਵਿੱਚ ਪੂੰਜੀ ਦੀ ਬਹੁਤਾਤ ਅਤੇ ਮੰਦੀ ਦੇ ਦੋਮੂਹੇਂ ਸੰਕਟ ਨੂੰ ਦੂਰ ਕਰਨ ਲਈ ਬੈਂਕਾਂ ਜ਼ਰੀਏ ਉਪਭੋਗਤਾਵਾਂ ਨੂੰ ਕਰਜ਼ ਦੇਣ ਦੀ ਸ਼ੁਰੂਆਤ ਕੀਤੀ ਗਈ। ਮੱਧਵਰਗ ਤੱਕ ਦੇ ਲੋਕਾਂ ਨੂੰ ਜਿਣਸਾਂ ਖਰੀਦਣ ਲਈ ਕਰਜ਼ ਦੇਣ ਦੀ ਪ੍ਰਥਾ ਨੂੰ ਸੰਸਾਰ ਭਰ ਵਿੱਚ ਵੱਡੇ ਪੱਧਰ 'ਤੇ ਸ਼ੁਰੂ ਕੀਤਾ ਗਿਆ। ਭਾਵ ਪਹਿਲਾਂ ਲੋਕਾਂ ਦੀ ਖਰੀਦ ਸ਼ਕਤੀ ਤੋਂ ਵਾਂਝਾ ਕਰਕੇ ਮੰਡੀ ਨੂੰ ਜਿਣਸਾਂ ਨਾਲ਼ ਭਰ ਦਿੱਤਾ ਗਿਆ ਅਤੇ ਫੇਰ ਜਦੋਂ ਖਰੀਦਦਾਰ ਨਾ ਬਚੇ ਤਾਂ ਖੁਦ ਹੀ ਵਿਆਜ ਉੱਤੇ ਲੋਕਾਂ ਨੂੰ ਪੈਸੇ ਦੇ ਕੇ ਜਿਣਸਾਂ ਖਰੀਦਵਾਈਆਂ ਗਈਆਂ, ਤਾਂ ਜੋ ਮੰਦੀ ਨੂੰ ਕੁਝ ਸਮੇਂ ਨਹੀਂ ਟਾਲਿਆ ਜਾ ਸਕੇ। ਪਰ ਛੇਤੀ ਹੀ ਮੱਧਵਰਗ ਅੰਦਰ ਕਰਜ਼ ਦੇ ਕੇ ਜਿਣਸਾਂ ਖਰੀਦਵਾਉਣ ਦੀਆਂ ਸੰਭਾਵਨਾਵਾਂ ਸਮਾਪਤ ਹੋ ਗਈਆਂ। ਇਸਤੋਂ ਬਾਅਦ, ਸਾਰੇ ਅਜਿਹੇ ਲੋਕਾਂ ਨੂੰ ਵੀ ਕਰਜ਼ ਦੇਣ ਦੀ ਸ਼ੁਰੂਆਤ ਕੀਤੀ ਗਈ ਜੋ ਉਸਦਾ ਵਿਆਜ ਵਾਪਿਸ ਕਰਨ ਦੀ ਸਮੱਰਥਾ ਵੀ ਨਹੀਂ ਰੱਖਦੇ ਸਨ, ਤਾਂ ਜੋ ਕੱਚੇ ਤੌਰ 'ਤੇ ਸੰਕਟ ਦੂਰ ਕੀਤਾ ਜਾ ਸਕੇ। ਛੇਤੀ ਹੀ ਇਹ ਸੰਭਾਵਨਾ ਵੀ ਖਤਮ ਹੋ ਗਈ ਅਤੇ ਹੁਣ 2006 ਵਿੱਚ ਸ਼ੁਰੂ ਹੋਈ ਮੰਦੀ ਦੇ ਰੂਪ ਵਿੱਚ ਪੂੰਜੀਵਾਦ ਸਾਹਮਣੇ ਮਹਾਂਮੰਦੀ ਤੋਂ ਬਾਅਦ ਦਾ ਸਭ ਤੋਂ ਵੱਡਾ ਸੰਕਟ ਖੜ੍ਹਾ ਹੈ, ਜਿਸ ਨਾਲ਼ ਜੂਝਣ ਲਈ ਸੰਸਾਰ ਭਰ ਦੇ ਪੂੰਜੀਵਾਦੀ ਮਹਾਂਪ੍ਰਭੂ ਦ੍ਰਵਿੜ ਪ੍ਰਾਣਾਯਾਮ ਕਰਨ ਵਿੱਚ ਲੱਗੇ ਹੋਏ ਹਨ।

ਸੰਖੇਪ ਵਿੱਚ, ਪੂੰਜੀਵਾਦ ਆਪਣੇ ਸੁਭਾਅ ਤੋਂ ਹੀ ਸੰਕਟ ਨੂੰ ਸਮੇਂ-ਸਮੇਂ 'ਤੇ ਜਨਮ ਦਿੰਦਾ ਰਹਿੰਦਾ ਹੈ। ਸੰਕਟ ਨਾਲ਼ ਜੂਝਣ ਲਈ ਜੰਗਾਂ ਪੈਦਾ ਕੀਤੀਆਂ ਜਾਂਦੀਆਂ ਹਨ। ਪਰ

ਇਹ ਇੱਕ ਕੱਚਾ ਹੱਲ ਹੁੰਦਾ ਹੈ ਅਤੇ ਬੇਤਾਲ ਫਿਰ ਤੋਂ ਆ ਕੇ ਆਪਣੀ ਪੁਰਾਣੀ ਟਾਹਣੀ 'ਤੇ ਹੀ ਲਟਕ ਜਾਂਦਾ ਹੈ। ਸਾਮਰਾਜਵਾਦ ਦੇ ਦੌਰ ਵਿੱਚ ਪੂੰਜੀਵਾਦ ਨੇ ਆਪਣੀ ਕਾਰਜ਼ਪ੍ਰਣਾਲੀ ਨੂੰ ਬਦਲਿਆ ਪਰ ਸਵਾ ਸੌ ਸਾਲ ਲੰਘਦੇ-ਲੰਘਦੇ ਉਸਦੀ ਹਵਾ ਨਿੱਕਲ ਗਈ ਅਤੇ ਉਹ ਫੇਰ ਤੋਂ ਉਸੇ ਅਟੱਲ ਸੰਕਟ ਸਾਹਮਣੇ ਖੜ੍ਹਾ ਹੈ।

## ਪੂੰਜੀਵਾਦੀ ਸੰਕਟ ਦੇ ਸੰਭਵ ਅਸਰ

ਸੰਕਟ ਦੇ ਦੌਰ ਵਿੱਚ ਬੇਰੁਜਗਾਰੀ ਤੇਜ਼ੀ ਨਾਲ਼ ਵੱਧਦੀ ਹੈ। ਸੰਕਟ ਦੇ ਦੌਰ ਵਿੱਚ ਅਤੀ-ਉਤਪਾਦਨ ਹੋਣ ਅਤੇ ਉਤਪਾਦਤ ਸਮੱਗਰੀ ਦੇ ਮੰਡੀਆਂ ਵਿੱਚ ਬੇਕਾਰ ਪਏ ਰਹਿਣ ਕਾਰਣ ਪੂੰਜੀਪਤੀ ਦਾ ਮੁਨਾਫ਼ਾ ਵਾਪਿਸ ਨਹੀਂ ਆ ਪਾਉਂਦਾ ਹੈ ਅਤੇ ਜਿਣਸਾਂ ਦੇ ਰੂਪ ਵਿੱਚ ਮੰਡੀ ਵਿੱਚ ਫਸਿਆ ਰਹਿੰਦਾ ਹੈ। ਨਤੀਜੇ ਵਜੋਂ, ਪੂੰਜੀਪਤੀ ਵੱਧ ਉਤਪਾਦਨ ਨਹੀਂ ਕਰਨਾ ਚਾਹੁੰਦਾ ਹੈ ਅਤੇ ਉਤਪਾਦਨ ਵਿੱਚ ਕਾਟ ਕਰਦਾ ਹੈ, ਕਾਰਖਾਨੇ ਬੰਦ ਕਰਦਾ ਹੈ, ਮਜ਼ਦੂਰਾਂ ਦੀ ਛਾਂਟੀ ਕਰਦਾ ਹੈ। 2006 ਵਿੱਚ ਸ਼ੁਰੂ ਹੋਈ ਮੰਦੀ ਵਜੋਂ ਇਕੱਲੇ ਅਮਰੀਕਾ ਵਿੱਚ ਕਰੀਬ 85 ਲੱਖ ਲੋਕ ਜੂਨ 2009 ਤੱਕ ਬੇਰੁਜ਼ਗਾਰ ਹੋ ਚੁੱਕੇ ਹਨ। ਭਾਰਤ ਵਿੱਚ ਮੰਦੀ ਦੀ ਸ਼ੁਰੂਆਤ ਤੋਂ ਬਾਅਦ ਲੱਗਭੱਗ 1 ਕਰੋੜ ਲੋਕ ਆਪਣੀਆਂ ਨੌਕਰੀਆਂ ਤੋਂ ਹੱਥ ਧੋ ਚੁੱਕੇ ਹਨ। ਬੇਰੁਜ਼ਗਾਰਾਂ ਦੀ ਗਿਣਤੀ ਵਿੱਚ ਸਾਰੇ ਸੰਸਾਰ ਵਿੱਚ ਕਰੋੜਾਂ ਦੀ ਗਿਣਤੀ ਵਿੱਚ ਵਾਧਾ ਹੋਇਆ ਹੈ। ਇਸ ਵਜੋਂ ਨਾ ਸਿਰਫ਼ ਤੀਸਰੀ ਦੁਨੀਆਂ ਦੇ ਗਰੀਬ ਪਿਛੜੇ ਪੂੰਜੀਵਾਦੀ ਦੇਸ਼ਾਂ ਵਿੱਚ ਸਗੋਂ ਯੂਰਪ ਦੇ ਦੇਸ਼ਾਂ ਵਿੱਚ ਵੀ ਦੰਗੇ ਹੋ ਰਹੇ ਹਨ। ਯੂਨਾਨ, ਫਰਾਂਸ, ਇੰਗਲੈਂਡ, ਆਈਸਲੈਂਡ, ਆਦਿ ਦੇਸ਼ਾਂ ਵਿੱਚ ਪਿਛਲੇ ਦਿਨੀਂ ਹੋਏ ਦੰਗੇ ਅਤੇ ਲਹਿਰਾਂ ਇਸੇ ਮੰਦੀ ਦਾ ਅਸਰ ਹਨ। ਇਸ ਮੰਦੀ ਵਜੋਂ ਲੋਕਾਂ 'ਚ ਪੈਦਾ ਹੋਈ ਬੇਚੈਨੀ ਦਾ ਸਾਰੇ ਸੰਸਾਰ ਦੇ ਪੂੰਜੀਵਾਦੀ ਦੇਸ਼ਾਂ ਵਿੱਚ ਹਾਕਮ ਜਮਾਤ ਦਾ ਜੋ ਜਵਾਬ ਸਾਹਮਣੇ ਆਇਆ ਹੈ ਉਸ ਵਿੱਚ ਕੁੱਝ ਵੀ ਨਵਾਂ ਨਹੀਂ ਹੈ। ਇਹ ਜਵਾਬ ਹੈ ਕਲਿਆਣਕਾਰੀ ਰਾਜ ਦਾ ਕੀਨਸਿਆਈ ਨੁਸਖਾ। ਇਹ "ਕਲਿਆਣਕਾਰੀ" ਰਾਜ ਕੀ ਕਰਦਾ ਹੈ, ਇਸਨੂੰ ਵੀ ਸਮਝਣਾ ਜ਼ਰੂਰੀ ਹੈ।

ਮੰਦੀ ਵਜੋਂ ਜੋ ਜਮਾਤਾਂ ਸਭ ਤੋਂ ਪਹਿਲਾਂ ਤਬਾਹ ਹੁੰਦੀਆਂ ਹਨ, ਉਹ ਹਨ ਮਜ਼ਦੂਰ ਜਮਾਤ ਗਰੀਬ ਅਤੇ ਨਿਮਨ-ਮੱਧਵਰਗੀ ਕਿਸਾਨ, ਖੇਤ ਮਜ਼ਦੂਰ ਜਮਾਤ, ਸ਼ਹਿਰੀ ਨਿਮਨ ਮੱਧਵਰਗ ਅਤੇ ਆਮ ਮੱਧਵਰਗ। ਇਹ ਸਾਰੇ ਲੋਕਾਂ ਦਾ 90 ਫ਼ੀਸਦੀ ਹੁੰਦੇ ਹਨ। ਇਸਤੋਂ ਇਲਾਵਾ, ਛੋਟੇ ਵਿਉਪਾਰੀਆਂ ਅਤੇ ਦਲਾਲਾਂ ਦੀ ਵੀ ਇੱਕ ਜਮਾਤ ਇਸ ਵਿੱਚ ਤਬਾਹ ਹੁੰਦੀ ਹੈ। ਇਸ ਵਜੋਂ ਸਾਰੇ ਸਮਾਜ ਵਿੱਚ ਹੀ 90 ਫ਼ੀਸਦੀ ਬਹੁਗਿਣਤੀ ਅਬਾਦੀ ਲਈ ਇੱਕ ਭਿਅੰਕਰ ਆਰਥਿਕ ਅਤੇ ਸਮਾਜਿਕ ਅਸੁਰੱਖਿਆ ਦਾ ਮਾਹੌਲ ਪੈਦਾ ਹੁੰਦਾ ਹੈ। ਇਸ ਵਜੋਂ ਲੋਕਾਂ ਵਿੱਚ ਵੱਡੇ ਪੱਧਰ 'ਤੇ ਵਿਆਪਕ ਅਤੇ ਸੰਘਣੀ ਬੇਚੈਨੀ ਪੈਦਾ ਹੁੰਦੀ ਹੈ ਜੋ ਸਾਰੇ ਢਾਂਚੇ ਲਈ ਇੱਕ ਖ਼ਤਰਾ ਸਿੱਧ ਹੋ ਸਕਦੀ ਹੈ। ਇਸ ਖ਼ਤਰੇ ਨਾਲ਼ ਜੂਝਣ ਲਈ 1930 ਦੇ ਦਹਾਕੇ ਵਿੱਚ ਪੂੰਜੀਵਾਦ ਦੇ ਇੱਕ ਅਨੁਭਵੀ ਵੈਦ ਜਾਨ ਮੇਨਾਰਡ ਕੀਨਸ ਨੇ ਦੱਸਿਆ ਕਿ

ਅਰਾਜਕਤਾਪੂਰਨ ਪੂੰਜੀਵਾਦੀ ਢਾਂਚੇ ਨੂੰ ਥੋੜਾ-ਬਹੁਤ ਵਿਵਸਥਿਤ ਕਰਨ ਦੀ ਲੋੜ ਹੁੰਦੀ ਹੈ। ਜੇ ਨਿੱਜੀ ਮੁਕਾਬਲੇਬਾਜ਼ੀ ਵਾਲੇ ਪੂੰਜੀਵਾਦ ਅਤੇ ਇਜ਼ਾਰੇਦਾਰੀਆਂ ਨੂੰ ਸੁਤੰਤਰ ਮੰਡੀ ਵਿੱਚ ਖੁੱਲਾ ਛੱਡ ਦਿੱਤਾ ਗਿਆ ਤਾਂ ਪੂੰਜੀ ਦੀ ਅਰਾਜਕ ਗਤੀ ਆਤਮਘਾਤੀ ਰੂਪ ਵਿੱਚ ਅਜਿਹੀਆਂ ਹਾਲਤਾਂ ਪੈਦਾ ਕਰ ਦੇਵੇਗੀ ਜੋ ਪੂੰਜੀਵਾਦ ਨੂੰ ਹੀ ਨੂੰ ਹੀ ਨਿਗਲ ਜਾਣਗੀਆਂ। ਇਸਲਈ ਕੁਝ ਸਬਰ ਰੱਖਣ ਦੀ ਜ਼ਰੂਰਤ ਹੈ। ਵਿਵਸਥਾ ਕਾਇਮ ਕਰਨ ਦੇ ਇਸ ਕੰਮ ਨੂੰ ਪੂੰਜੀਵਾਦੀ ਰਾਜਸੱਤਾ ਦੁਆਰਾ ਅੰਜਾਮ ਦੇਣਾ ਹੋਵੇਗਾ। ਇਸਨੂੰ ਕੁਝ ਅਜਿਹੀਆਂ ਨੀਤੀਆਂ ਵਿੱਚ ਨਿਵੇਸ਼ ਕਰਨਾ ਹੋਵੇਗਾ ਜੋ ਲੋਕਾਂ ਨੂੰ ਕੁਝ ਸਮਾਜਿਕ-ਆਰਥਿਕ ਸੁਰੱਖਿਆ ਮਹਿਸੂਸ ਕਰਾਵੇ। ਉਦਾਹਰਣ ਵਜੋਂ,-ਪਬਲਿਕ ਸੈਕਟਰ ਨੂੰ ਖੜਾ ਕਰਕੇ ਉਸ ਵਿੱਚ ਰੁਜਗਾਰ ਦੇਣਾ ਹੋਵੇਗਾ-ਬੀਮਾ ਯੋਜਨਾਵਾਂ ਲਾਗੂ ਕਰਨੀਆਂ ਹੋਣਗੀਆਂ, -ਕੁਝ ਢਾਂਚਾਗਤ ਸੈਕਟਰ ਜਿਵੇਂ ਟ੍ਰਾਂਸਪੋਰਟ, ਸੰਚਾਰ, ਆਦਿ ਨੂੰ ਸਰਕਾਰ ਨੂੰ ਆਪਣੇ ਹੱਥ ਵਿੱਚ ਰੱਖਣਾ ਹੋਵੇਗਾ, -ਨਿੱਜੀ ਖੇਤਰ 'ਤੇ ਕੁਝ ਲਗਾਮ ਕਸਣੀ ਹੋਵੇਗੀ, -ਲੋਕਾਂ ਨੂੰ ਰਿਹਾਇਸ਼ ਆਦਿ ਦੀਆਂ ਕੁਝ ਯੋਜਨਾਵਾਂ ਦੇਣੀਆਂ ਹੋਣਗੀਆਂ, -ਮਜ਼ਦੂਰਾਂ ਦੀਆਂ ਉਜ਼ਰਤਾਂ ਨੂੰ ਕੁਝ ਵਧਾਉਣਾ ਹੋਵੇਗਾ, ਆਦਿ। ਭਾਵ ਕੁਝ ਸੁਧਾਰ ਦੇ ਕਦਮ ਜੋ ਕੁਝ ਸਮੇਂ ਲਈ ਲੋਕਾਂ ਦੀ ਬੇਚੈਨੀ ਉੱਤੇ ਠੰਡੇ ਪਾਣੀ ਦਾ ਛਿੜਕਾਅ ਕਰ ਸਕਣ। ਅਜਿਹੇ ਕੰਮ ਕਰਨ ਵਾਲ਼ੇ ਰਾਜ ਨੂੰ ਹੀ "ਕਲਿਆਣਕਾਰੀ" ਰਾਜ ਕਿਹਾ ਜਾਂਦਾ ਹੈ। ਕਹਿਣ ਦੀ ਜ਼ਰੂਰਤ ਨਹੀਂ ਕਿ ਇਹ ਕਲਿਆਣਾਕਾਰੀ ਰਾਜ ਪੂੰਜੀਵਾਦ ਦੇ ਦੂਰਰਸ ਕਲਿਆਣ ਲਈ ਅਤੇ ਲੋਕਾਂ ਦੇ ਮਨਾਂ ਵਿੱਚ ਫੌਰੀ ਕਲਿਆਣ ਦਾ ਇੱਕ ਝੂਠਾ ਅਹਿਸਾਸ ਪੈਦਾ ਕਰਨ ਲਈ ਖੜਾ ਕੀਤਾ ਜਾਂਦਾ ਹੈ।

ਪਰ ਇਸ ਕਲਿਆਣਕਾਰੀ ਰਾਜ ਨਾਲ਼ ਦਿੱਕਤ ਇਹ ਹੁੰਦੀ ਹੈ ਕਿ ਇਸਦੇ ਆਪਣੇ ਖ਼ਰਚੇ ਬਹੁਤ ਹੁੰਦੇ ਹਨ। ਸਾਰੀਆਂ ਕਲਿਆਣਕਾਰੀ ਨੀਤੀਆਂ ਲਾਗੂ ਕਰਨ ਲਈ ਸਰਕਾਰ ਨੂੰ ਪੂੰਜੀਪਤੀਆਂ ਦੇ ਮੁਨਾਫ਼ੇ ਉੱਪਰ ਕੁਝ ਲਗਾਮ ਕਸਣੀ ਪੈਂਦੀ ਹੈ ਅਤੇ ਮਜ਼ਦੂਰਾਂ ਨੂੰ ਕੁਝ ਰਿਆਇਤਾਂ ਅਤੇ ਛੋਟਾਂ ਦੇਣੀਆਂ ਪੈਂਦੀਆਂ ਹਨ। ਜਿਹਨਾਂ ਦੇਸ਼ਾਂ ਵਿੱਚ ਪੂੰਜੀਵਾਦ ਜਗੀਰਦਾਰੀ ਵਿਰੋਧੀ ਇਨਕਲਾਬਾਂ ਜ਼ਰੀਏ ਆਇਆ ਅਤੇ ਜਿੱਥੇ ਪੂੰਜੀਵਾਦ ਵਿਕਾਸ ਦਾ ਇੱਕ ਗਹਿਰੇ ਰੂਪ ਵਿੱਚ ਚੱਲਣ ਵਾਲੀ ਲੰਮੀ ਪ੍ਰਕਿਰਿਆ ਸਾਹਮਣੇ ਆਈ, ਉੱਥੇ ਪੂੰਜੀਪਤੀ ਜਮਾਤ ਆਰਥਿਕ ਰੂਪ 'ਚ ਇਸ ਸਥਿਤੀ ਵਿੱਚ ਸੀ ਕਿ ਕਲਿਆਣਕਾਰੀ ਰਾਜ ਦੇ "ਖ਼ਰਚੇ ਚੁੱਕ ਸਕੇ" ਅਤੇ ਰਾਜਨੀਤਕ ਰੂਪ ਵਿੱਚ ਵੀ ਏਨੀ ਚੇਤਨਾ ਨਾਲ਼ ਲੈਸ ਸੀ ਕਿ ਕਲਿਆਣਕਾਰੀ ਰਾਜ ਨੂੰ ਕੁਝ ਸਮੇਂ ਲਈ ਚੱਲਣ ਦੇਵੇ ਅਤੇ ਕੁਝ ਉਡੀਕ ਤੋਂ ਬਾਅਦ "ਭੂਤਰਿਆ ਸਾਂਨ ਬ੍ਰਾਂਡ" ਪੂੰਜੀਵਾਦ ਦੀ ਸ਼ੁਰੂਆਤ ਕਰੇ। ਜਿਹਨਾਂ ਦੇਸ਼ਾਂ ਵਿੱਚ ਪੂੰਜੀਵਾਦ ਕਿਸੇ ਇਨਕਲਾਬੀ ਤਬਦੀਲੀ ਜ਼ਰੀਏ ਨਹੀਂ, ਸਗੋਂ ਇੱਕ ਕ੍ਰਮਵਾਰ ਪ੍ਰਕਿਰਿਆ 'ਚੋਂ ਆਇਆ ਉੱਥੇ ਕਲਿਆਣਕਾਰੀ ਰਾਜ ਦੇ ਕੁਝ ਹੋਰ ਹੀ ਨਤੀਜੇ ਸਾਹਮਣੇ ਆਏ। ਇਹਨਾਂ ਦੇਸ਼ਾਂ ਵਿੱਚ ਜਰਮਨੀ ਅਤੇ ਇਟਲੀ ਅੱਗੇ ਸਨ। ਜਰਮਨੀ ਦੀ ਪੂੰਜੀਵਾਦ ਵਿੱਚ ਸੰਕਰਮਣ ਕਿਸੇ ਪੂੰਜੀਵਾਦੀ ਇਨਕਲਾਬ ਰਾਹੀਂ ਨਹੀਂ ਹੋਇਆ। ਉੱਥੇ ਇਨਕਲਾਬੀ ਜ਼ਮੀਨੀ ਸੁਧਾਰ ਵੀ ਲਾਗੂ ਨਹੀਂ ਹੋਏ, ਸਗੋਂ ਜਗੀਰੂ ਭੂਮੀਪਤੀਆਂ ਨੂੰ ਹੀ ਪੂੰਜੀਵਾਦੀ ਭੂਮੀਪਤੀਆਂ ਵਿੱਚ ਤਬਦੀਲ ਹੋ ਜਾਣ ਦਾ

ਮੌਕਾ ਦਿੱਤਾ ਗਿਆ। ਉਦਯੋਗਿਕ ਪੂੰਜੀਪਤੀ ਜਮਾਤ ਰਾਜਸੱਤਾ ਦੁਆਰਾ ਦਿੱਤੀ ਗਈ ਸਹਾਇਤਾ ਦੇ ਬੂਤੇ 'ਤੇ ਖੜ੍ਹਾ ਹੋਇਆ ਨਾ ਕਿ ਇੱਕ ਲੰਮੇ ਪੂੰਜੀਵਾਦੀ ਵਿਕਾਸ ਦੀ ਸੁਭਾਵਕ ਪ੍ਰਕਿਰਿਆ ਨਾਲ਼, ਜਿਵੇਂ ਕਿ ਇੰਗਲੈਂਡ ਅਤੇ ਫਰਾਂਸ ਵਿੱਚ ਹੋਇਆ ਸੀ। ਉੱਥੇ ਪੂੰਜੀਪਤੀ ਜਮਾਤ, ਕੁਲਕਾਂ ਅਤੇ ਧਨੀ ਕਿਸਾਨਾਂ ਦੀ ਕਲਿਆਣਕਾਰੀ ਰਾਜ ਦੇ ਨਤੀਜਿਆਂ ਉੱਤੇ ਇੰਗਲੈਂਡ, ਅਮਰੀਕਾ, ਅਤੇ ਫਰਾਂਸ ਦੀ ਪੂੰਜੀਪਤੀ ਜਮਾਤ ਤੋਂ ਬਿਲਕੁਲ ਵੱਖਰੀ ਕਿਸਮ ਦਾ ਹੁੰਗਾਰਾ ਰਿਹਾ। ਇਹਨਾਂ ਹਾਕਮ ਜਮਾਤਾਂ ਦੇ ਵੱਖ ਕਿਸਮ ਦੇ ਹੁੰਗਾਰੇ ਨੇ ਜਰਮਨੀ ਅਤੇ ਇਟਲੀ ਵਿੱਚ ਫ਼ਾਸੀਵਾਦ ਦੇ ਪੈਦਾ ਹੋਣ ਦੀ ਜ਼ਮੀਨ ਤਿਆਰ ਕੀਤੀ। ਇਸਤੋਂ ਇਲਾਵਾ, ਇੱਕ ਹੋਰ ਕਾਰਕ ਸੀ ਜਿਸਨੇ ਫ਼ਾਸੀਵਾਦ ਦੇ ਉਭਾਰ ਵਿੱਚ ਇੱਕ ਬਹੁਤ ਵੱਡੀ ਭੂਮਿਕਾ ਨਿਭਾਈ। ਇਹ ਕਾਰਕ ਸੀ ਜ਼ਰਮਨੀ ਅਤੇ ਇਟਲੀ ਦੇ ਸਮਾਜਿਕ-ਜਮਹੂਰੀ ਲਹਿਰ ਦੀ ਗੱਦਾਰੀ ਅਤੇ ਮਜ਼ਦੂਰ ਜਮਾਤ ਦੀ ਲਹਿਰ ਦਾ ਪੂੰਜੀਵਾਦ ਦੇ ਚੌਖਟੇ ਅੰਦਰ ਹੀ ਘੁੰਮਦੇ ਰਹਿ ਜਾਣਾ। ਜਰਮਨੀ ਵਿੱਚ ਸਮਾਜਿਕ-ਜਮਹੂਰੀ ਪਾਰਟੀ ਦੀ ਅਗਵਾਈ ਵਿੱਚ ਜਰਮਨੀ ਵਿੱਚ ਇੱਕ ਬਹੁਤ ਸ਼ਕਤੀਸ਼ਾਲੀ ਲਹਿਰ ਸੀ ਜਿਸਨੇ 1919 ਤੋਂ ਲੈ ਕੇ 1931 ਤੱਕ ਰਾਜਸੱਤਾ ਤੋਂ ਮਜ਼ਦੂਰਾਂ ਲਈ ਬਹੁਤ ਸਾਰੇ ਅਧਿਕਾਰ ਹਾਸਿਲ ਕੀਤੇ। ਜਰਮਨੀ ਵਿੱਚ ਮਜ਼ੂਦਰਾਂ ਦੀ ਮਜ਼ਦੂਰੀ ਕਿਸੇ ਵੀ ਯੂਰਪੀ ਦੇਸ਼ ਤੋਂ ਵੱਧ ਸੀ। ਪਰ ਇਸਤੋਂ ਅੱਗੇ ਸਮਾਜਿਕ-ਜਮਹੂਰੀਅਤ ਹੋਰ ਕੋਈ ਗੱਲ ਨਹੀਂ ਕਰਦੀ ਸੀ। ਉਹ ਇਸੇ ਪ੍ਰਬੰਧ ਨੂੰ ਓਵੇਂ ਹੀ ਬਰਕਰਾਰ ਰੱਖਣਾ ਚਾਹੁੰਦੀ ਸੀ ਅਤੇ ਇਸ ਲਈ ਮਜ਼ਦੂਰ ਜਮਾਤ ਦੀ ਲਹਿਰ ਸੁਧਾਰਵਾਦੀ ਸੰਸਦਵਾਦ ਅਤੇ ਅਰਥਵਾਦ ਦੀਆਂ ਅੰਨ੍ਹੀਆਂ ਚੱਕਰਦਾਰ ਗਲੀਆਂ ਵਿੱਚ ਘੁੰਮਦੀ ਰਹੀ। ਪਰ ਦੂਜੇ ਪਾਸੇ ਜਰਮਨੀ ਦੀ ਪੂੰਜੀਪਤੀ ਜਮਾਤ ਮਜ਼ਦੂਰ ਜਮਾਤ ਨੂੰ ਮਿਲੀਆਂ ਇਹਨਾਂ ਰਿਆਇਤਾਂ ਅਤੇ ਸੁਵਿਧਾਵਾਂ ਨੂੰ ਬਰਦਾਸ਼ਤ ਕਰਨ ਦੀ ਤਾਕਤ ਗਵਾਉਂਦੀ ਜਾ ਰਹੀ ਸੀ, ਕਿਉਂਕਿ ਇਸ ਵਜੋਂ ਪੂੰਜੀ ਸੰਗ੍ਰਹਿ ਦੀ ਉਸਦੀ ਰਫ਼ਤਾਰ ਬੇਹੱਦ ਧੀਮੀ ਹੋ ਗਈ ਸੀ, ਇਥੋਂ ਤੱਕ ਕਿ ਰੁਕ ਗਈ ਸੀ। ਇਸ ਵਜੋਂ ਸੰਸਾਰ ਪੱਧਰ 'ਤੇ ਮੁਕਾਬਲੇਬਾਜ਼ੀ ਵਿੱਚ ਉਸਦਾ ਟਿਕ ਸਕਣਾ ਬੇਹੱਦ ਔਖਾ ਹੋ ਗਿਆ ਸੀ। 1928 ਆਉਂਦੇ-ਆਉਂਦੇ ਜਰਮਨੀ ਸੰਯੁਕਤ ਰਾਜ ਅਮਰੀਕਾ ਤੋਂ ਬਾਅਦ ਸਭ ਤੋਂ ਵੱਧ ਉਦਯੋਗਿਕ ਉਤਪਾਦਨ ਵਾਲਾ ਦੇਸ਼ ਬਣ ਚੁੱਕਿਆ ਸੀ ਅਤੇ ਉਤਪਾਦਕਤਾ ਦੀ ਰਫ਼ਤਾਰ ਵੀ ਅਮਰੀਕਾ ਤੋਂ ਬਾਅਦ ਸਭ ਤੋਂ ਵੱਧ ਸੀ। ਇਹਦੇ ਨਾਲ਼ ਹੀ ਜਰਮਨੀ ਦੀ ਸੰਸਾਰ ਪੱਧਰ 'ਤੇ ਸਾਮਰਾਜਵਾਦੀ ਮੁਕਾਬਲੇਬਾਜ਼ੀ ਵੀ ਵੱਧ ਤੋਂ ਵੱਧ ਤਿਖੇਰੀ ਹੁੰਦੀ ਜਾ ਰਹੀ ਸੀ। ਪਰ ਘਰੇਲੂ ਪੱਧਰ 'ਤੇ ਮਜ਼ਦੂਰ ਜਮਾਤ ਦੀ ਸ਼ਕਤੀਸ਼ਾਲੀ ਸੁਧਾਰਵਾਦੀ ਲਹਿਰ ਵਜੋਂ ਉਸਦੇ ਮੁਨਾਫ਼ੇ ਦੀ ਦਰ ਲਗਾਤਾਰ ਘੱਟ ਹੁੰਦੀ ਜਾ ਰਹੀ ਸੀ, ਜਿਸਨੂੰ ਇਤਿਹਾਸਕਾਰਾਂ ਨੇ ਮੁਨਾਫ਼ਾ ਸੁੰਗੜਨ ਦਾ ਨਾਂ ਦਿੱਤਾ ਹੈ। ਠੀਕ ਇਸੇ ਸਮੇਂ, ਸੰਸਾਰ ਵਿਆਪੀ ਮਹਾਂਮੰਦੀ ਦਾ ਅਸਰ ਜਰਮਨੀ ਦੇ ਅਰਥਚਾਰੇ 'ਤੇ ਪਿਆ। ਮੁਨਾਫ਼ਾ ਸੁੰਗੜਨ ਦੀ ਮਾਰ ਨਾਲ਼ ਲੜਖੜਾਈ ਹੋਈ ਪੂੰਜੀਪਤੀ ਜਮਾਤ ਲਈ ਇਹ ਬਹੁਤ ਵੱਡੀ ਤ੍ਰਾਸਦੀ ਸੀ! ਇਸ ਵਜੋਂ ਸਭ ਤੋਂ ਪਹਿਲਾਂ ਛੋਟੀ ਪੂੰਜੀਪਤੀ ਜਮਾਤ ਤਬਾਹ ਹੋਣੀ ਸ਼ੁਰੂ ਹੋਈ। ਵੱਡੀ ਪੂੰਜੀਪਤੀ ਜਮਾਤ ਨੂੰ ਵੀ ਵੱਡਾ ਨੁਕਸਾਨ ਝੱਲਣਾ ਪਿਆ। ਵੱਡੇ ਪੱਧਰ ਉੱਤੇ ਬੇਰੁਜ਼ਗਾਰੀ ਵਧੀ। ਸ਼ਹਿਰੀ ਤਨਖਾਹਦਾਰ ਨਿਮਨ ਮੱਧਵਰਗ ਵਿੱਚ ਵੀ ਬੇਰੁਜ਼ਗਾਰੀ ਤੇਜ਼

ਰਫ਼ਤਾਰ ਨਾਲ਼ ਵਧਣ ਲੱਗੀ। ਜੋ ਕੰਮ ਕਰ ਰਹੇ ਸਨ ਉਹਨਾਂ ਦੇ ਸਿਰ 'ਤੇ ਹਰ ਸਮੇਂ ਛਾਂਟੀ ਦੀ ਤਲਵਾਰ ਲਟਕ ਰਹੀ ਸੀ। ਇਸ ਪੂਰੇ ਅਸੁੱਖਿਆ ਦੇ ਮਾਹੌਲ ਨੇ ਨਿਮਨ ਪੂੰਜੀਪਤੀ ਜਮਾਤ, ਸਰਕਾਰੀ ਤਨਖਾਹਦਾਰ ਮੱਧਵਰਗ, ਦੁਕਾਨਦਾਰਾਂ, ਸ਼ਹਿਰੀ ਬੇਰੁਜ਼ਗਾਰਾਂ ਦੇ ਇੱਕ ਹਿੱਸੇ ਅੰਦਰ ਪਿਛਾਖੜ ਦੀ ਜ਼ਮੀਨ ਤਿਆਰ ਕੀਤੀ। ਇਹੋ ਉਹ ਜ਼ਮੀਨ ਸੀ ਜਿਸ 'ਤੇ ਕੌਮੀ ਸਮਾਜਵਾਦੀ ਜਰਮਨ ਮਜ਼ਦੂਰ ਪਾਰਟੀ (ਹਿਟਲਰ ਦੀ ਨਾਜ਼ੀਵਾਦੀ ਪਾਰਟੀ) ਨੇ ਇੱਕ ਪਿਛਾਖੜੀ ਲੋਕ ਲਹਿਰ ਖੜੀ ਕੀਤੀ ਜਿਸਦੀਆਂ ਅਗਲੀਆਂ ਸਫ਼ਾਂ ਵਿੱਚ ਨਿਮਨ ਮੱਧਵਰਗ, ਤਨਖਾਹਦਾਰ ਮੱਧਵਰਗ, ਸ਼ਹਿਰੀ ਪੜ੍ਹਿਆ-ਲਿਖਿਆ ਮੱਧਵਰਗ, ਅਵਾਰਾ ਮਜ਼ਦੂਰ ਅਤੇ ਇੱਥੋਂ ਤੱਕ ਕਿ ਮਜ਼ਦੂਰ ਜਮਾਤ ਦਾ ਇੱਕ ਹਿੱਸਾ ਵੀ ਖੜਾ ਸੀ।

ਇਸ ਅਸੁੱਖਿਆ ਦੇ ਮਾਹੌਲ ਦੇ ਪੈਦਾ ਹੋਣ ਉੱਤੇ ਇੱਕ ਇਨਕਲਾਬੀ ਕਮਿਊਨਿਸਟ ਪਾਰਟੀ ਦਾ ਕੰਮ ਸੀ ਪੂਰੇ ਪੂੰਜੀਵਾਦੀ ਢਾਂਚੇ ਨੂੰ ਬੇਨਕਾਬ ਕਰਕੇ ਲੋਕਾਂ ਨੂੰ ਇਹ ਦੱਸਣਾ ਕਿ ਪੂੰਜੀਵਾਦ ਲੋਕਾਂ ਨੂੰ ਅੰਤਿਮ ਤੌਰ 'ਤੇ ਇਹੋ ਦੇ ਸਕਦਾ ਹੈ—ਗਰੀਬੀ, ਬੇਰੁਜ਼ਗਾਰੀ, ਅਸੁੱਖਿਆ, ਭੁੱਖਮਰੀ! ਇਸਦਾ ਇਲਾਜ ਸੁਧਾਰਵਾਦ ਰਾਹੀਂ ਕੁਝ ਟਾਕੀਆਂ ਹਾਸਿਲ ਕਰਕੇ, ਅਰਥਵਾਦ ਰਾਹੀਂ ਕੁਝ ਭੱਤੇ ਵਧਵਾ ਕੇ ਅਤੇ ਸੰਸਦਬਾਜ਼ੀ ਨਾਲ਼ ਨਹੀਂ ਹੋ ਸਕਦਾ। ਇਸਦਾ ਇੱਕੋ ਇਲਾਜ ਹੈ ਮਜ਼ਦੂਰ ਜਮਾਤ ਦੀ ਵਿਚਾਰਧਾਰਾ ਦੀ ਰੋਸ਼ਨੀ ਵਿੱਚ, ਮਜ਼ਦੂਰ ਜਮਾਤ ਦਾ ਮਜ਼ਦੂਰ ਇਨਕਲਾਬ। ਪਰ ਸਮਾਜਿਕ-ਜਮਹੂਰੀਅਤ ਪਸੰਦਾਂ ਨੇ ਸਾਰੀ ਮਜ਼ਦੂਰ ਜਮਾਤ ਨੂੰ ਗੁੰਮਰਾਹ ਕਰਕੇ ਰੱਖਿਆ ਅਤੇ ਅੰਤ ਤੱਕ, ਹਿਟਲਰ ਦੀ ਸੱਤਾ ਆਉਣ ਤੱਕ, ਉਹ ਸਿਰਫ਼ ਨਾਜ਼ੀਵਾਦ ਵਿਰੋਧੀ ਸੰਸਦੀ ਗਠਜੋੜ ਬਣਾਉਣ ਵਿੱਚ ਲੱਗੇ ਰਹੇ। ਨਤੀਜਾ ਇਹ ਹੋਇਆ ਕਿ ਹਿਟਲਰ ਪੂੰਜੀਵਾਦ ਦੁਆਰਾ ਪੈਦਾ ਕੀਤੀ ਅਸੁੱਖਿਆ ਦੇ ਮਾਹੌਲ ਵਿੱਚ ਪੈਦਾ ਹੋਏ ਪਿਛਾਖੜ ਦੀ ਲਹਿਰ ਉੱਤੇ ਸਵਾਰ ਹੋ ਕੇ ਸੱਤਾ ਵਿੱਚ ਆਇਆ ਅਤੇ ਉਸ ਤੋਂ ਬਾਅਦ ਮਜ਼ਦੂਰਾਂ, ਕਮਿਊਨਿਸਟਾਂ, ਟ੍ਰੇਡ ਯੂਨੀਅਨਵਾਦੀਆਂ ਅਤੇ ਯਹੂਦੀਆਂ ਦੀ ਨਸਲਕੁਸ਼ੀ ਦਾ ਜੋ ਨਾਚ ਉਸਨੇ ਰਚਿਆ ਉਹ ਅੱਜ ਵੀ ਦਿਲ ਕੰਬਾ ਦਿੰਦਾ ਹੈ। ਸਮਾਜਿਕ-ਜਮਹੂਰੀਅਤ ਪਸੰਦਾਂ ਦੀ ਮਜ਼ੂਦਰ ਜਮਾਤ ਨਾਲ਼ ਗੱਦਾਰੀ ਵਜੋਂ ਹੀ ਜਰਮਨੀ ਵਿੱਚ ਫ਼ਾਸੀਵਾਦ ਜੇਤੂ ਹੋ ਸਕਿਆ। ਜਰਮਨ ਕਮਿਊਨਿਸਟ ਪਾਰਟੀ ਮਜ਼ੂਦਰ ਜਮਾਤ ਨੂੰ ਜੱਥੇਬੰਦ ਕਰ ਸਕਣ ਅਤੇ ਇਨਕਲਾਬ ਨੂੰ ਅੱਗੇ ਵਧਾਉਣ ਵਿੱਚ ਅਸਫ਼ਲ ਰਹੀ। ਨਤੀਜਾ ਸੀ ਫ਼ਾਸੀਵਾਦੀ ਉਭਾਰ, ਜੋ ਰੁਕਣਯੋਗ ਹੋਣ ਦੇ ਬਾਵਜੂਦ ਵੀ ਅਰੁੱਕ ਬਣ ਗਿਆ।



ਹੁਣ ਤੱਕ ਅਸੀਂ ਉਨ੍ਹਾਂ ਆਰਥਿਕ ਪ੍ਰਕਿਰਿਆਵਾਂ ਬਾਰੇ ਪੜ੍ਹਿਆ ਹੈ ਜਿਨ੍ਹਾਂ ਦੇ ਸਿੱਟੇ ਵਜੋਂ ਉਹ ਹਾਲਾਤ ਪੈਦਾ ਹੁੰਦੇ ਹਨ ਜੋ ਫਾਸੀਵਾਦ ਨੂੰ ਜਨਮ ਦੇ ਸਕਦੇ ਹਨ। ਕੋਈ ਜ਼ਰੂਰੀ ਨਹੀਂ ਕਿ ਇਹ ਆਰਥਿਕ ਹਾਲਾਤ ਜ਼ਰੂਰ ਹੀ ਫਾਸੀਵਾਦ ਨੂੰ ਜਨਮ ਦੇਣ। ਫਾਸੀਵਾਦ ਦੇ ਉਭਾਰ ਨੂੰ ਰੋਕਿਆ ਜਾ ਸਕਦਾ ਹੈ ਜਾਂ ਨਹੀਂ, ਇਹ ਬਹੁਤਾ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਸੰਕਟਗ੍ਰਸਤ ਹਾਲਤਾਂ ਦਾ ਕੋਈ ਇਨਕਲਾਬੀ ਬਦਲ ਮੌਜੂਦ ਹੈ ਜਾਂ ਨਹੀਂ। ਜੇ

ਇਨਕਲਾਬੀ ਬਦਲ ਮੌਜਦੂ ਨਹੀਂ ਹੋਵੇਗਾ ਤਾਂ ਲੋਕਾਂ ਨੂੰ ਉਲਟ ਪਾਸੇ ਲੈ ਜਾਣਾ ਫਾਸੀਵਾਦੀਆਂ ਲਈ ਸੌਖਾ ਹੋਵੇਗਾ। ਇਸ ਸੰਦਰਭ 'ਚ ਭਗਤ ਸਿੰਘ ਦਾ ਕਥਨ ਮੱਲੋ ਮੱਲੀ ਯਾਦ ਆਉਂਦਾ ਹੈ ਜਿਸ ਵਿੱਚ ਉਨ੍ਹਾ ਨੇ ਕਿਹਾ ਕਿ ਜਦੋਂ ਖੜੋਤ ਦੀ ਹਾਲਤ ਲੋਕਾਂ ਨੂੰ ਆਪਣੇ ਸ਼ਿਕੰਜੇ 'ਚ ਜਕੜ ਲੈਂਦੀ ਹੈ ਤਾਂ ਮਨੁੱਖਤਾ ਦੀ ਰੂਹ ਵਿੱਚ ਇਨਕਲਾਬੀ ਸਪਿਰਿਟ ਪੈਦਾ ਕਰਨ ਦੀ ਲੋੜ ਹੁੰਦੀ ਹੈ, ਨਹੀਂ ਤਾਂ ਪਿਛਾਂਹਖਿੱਚੂ ਤਾਕਤਾਂ ਲੋਕਾਂ ਨੂੰ ਗ਼ਲਤ ਪਾਸੇ ਲੈ ਜਾਣ 'ਚ ਸਫਲ ਹੋ ਜਾਂਦੀਆਂ ਹਨ।

ਇਸ ਸਾਧਾਰਨ ਰੂਪ-ਰੇਖਾ ਤੋਂ ਬਾਅਦ ਜਰਮਨੀ ਅਤੇ ਇਟਲੀ ਵਿੱਚ ਫਾਸੀਵਾਦ ਦੇ ਜਨਮ ਤੇ ਪ੍ਰਕਿਰਿਆਵਾਂ 'ਤੇ ਨਜ਼ਰ ਪਾਉਣਾ ਉਪਯੋਗੀ ਹੋਵੇਗਾ। ਜਰਮਨੀ ਫਾਸੀਵਾਦ ਦੇ ਜਨਮ, ਵਿਕਾਸ ਅਤੇ ਸਸ਼ਕਤੀਕਰਨ ਦਾ ਸਭ ਤੋਂ ਪ੍ਰਤੀਨਿੱਧ ਉਦਾਹਰਣ ਹੈ। ਭਾਵੇਂ ਇਟਲੀ 'ਚ ਫਾਸੀਵਾਦ ਸੱਤ੍ਹਾ 'ਚ ਜਰਮਨੀ ਮੁਕਾਬਲੇ ਪਹਿਲਾਂ ਆਇਆ ਪਰ ਜਰਮਨੀ ਹੀ ਅਜਿਹਾ ਦੇਸ਼ ਸੀ ਜਿੱਥੇ ਫਾਸੀਵਾਦੀ ਉਭਾਰ ਨੇ ਡੂੰਘੀਆਂ ਜੜ੍ਹਾਂ ਜਮਾਈਆਂ ਅਤੇ ਇੱਥੋਂ ਇਹ ਉਭਾਰ ਜ਼ਬਰਦਸਤ ਸੀ। ਇਸ ਲਈ ਅਸੀਂ ਆਪਣਾ ਵਿਸ਼ਲੇਸ਼ਣ ਜਰਮਨੀ ਤੋਂ ਹੀ ਸ਼ੁਰੂ ਕਰਦੇ ਹਾਂ।

## ਜਰਮਨੀ ਵਿੱਚ ਫਾਸੀਵਾਦ

ਫਾਸੀਵਾਦੀਆਂ ਬਾਰੇ ਅਕਸਰ ਇੱਕ ਮਿੱਥ ਲੋਕਾਂ ਦੇ ਦਿਮਾਗ ਵਿੱਚ ਹੁੰਦੀ ਹੈ ਕਿ ਉਹ ਅਸੱਭਿਅਕ, ਸਨਕੀ, ਪਾਗਲ ਹੁੰਦੇ ਹਨ। ਜਰਮਨੀ ਦੀ ਉਦਾਹਰਣ ਦਿਖਾਉਂਦੀ ਹੈ ਕਿ ਫਾਸੀਵਾਦੀਆਂ ਦੀਆਂ ਸਫਾਂ ਵਿੱਚ ਕੋਈ ਪਾਗਲਾਂ ਜਾਂ ਸਨਕੀਆਂ ਦੀ ਭਰਮਾਰ ਨਹੀਂ ਸੀ। ਸਗੋਂ ਉੱਥੇ ਕਾਫ਼ੀ ਪੜ੍ਹੇ-ਲਿਖੇ ਲੋਕਾਂ ਦੀ ਭਾਰੀ ਗਿਣਤੀ ਮੌਜੂਦ ਸੀ ਜੋ ਬਰਾਬਰੀ, ਜਮਹੂਰੀਅਤ ਅਤੇ ਅਜ਼ਾਦੀ ਦੇ ਅਸੂਲਾਂ ਦੇ ਬੇਹੱਦ ਸਚੇਤਨ ਵਿਰੋਧੀ ਸਨ। ਜਰਮਨੀ ਵਿੱਚ ਫਾਸੀਵਾਦੀਆਂ ਨੂੰ ਸਾਰੇ ਸਮਾਜਿਕ ਤਬਕਿਆਂ ਦੀ ਹਮਾਇਤ ਸੀ। ਇਨ੍ਹਾਂ ਵਿੱਚ ਨੌਕਰਸ਼ਾਹੀ, ਕੁਲੀਨ ਜਮਾਤ ਅਤੇ ਪੜ੍ਹੇ-ਲਿਖੇ ਅਕਾਦਮਿਕਾਂ (ਯੂਨੀਵਰਸਿਟੀ, ਕਾਲਜ, ਸਕੂਲ ਦੇ ਟੀਚਰ, ਲੇਖਕ ਪੱਤਰਕਾਰ, ਵਕੀਲ ਆਦਿ) ਦੀ ਖਾਸੀ ਗਿਣਤੀ ਮੌਜੂਦ ਸੀ। 1934 ਵਿੱਚ ਲਗਭਗ ਇੱਕ ਲੱਖ ਲੋਕਾਂ ਨੂੰ ਹਿਟਲਰ ਦੀ ਹੱਤਿਆਰੀ ਫੌਜ **'ਆਈਂਤਸਾਜ਼ਗਰੁੱਪੇਨ'** ਨੇ ਜਾਂ ਤਾਂ ਗ੍ਰਿਫਤਾਰ ਕਰ ਲਿਆ ਸੀ, ਜਾਂ ਸਜ਼ਾ ਦੇਣ ਵਾਲ਼ੇ ਕੈਂਪਾਂ ਵਿੱਚ ਭੇਜ ਦਿੱਤਾ ਸੀ ਜਾਂ ਫਿਰ ਮਾਰ ਦਿੱਤਾ ਸੀ। ਤੁਹਾਨੂੰ ਜਾਣਕੇ ਹੈਰਾਨੀ ਹੋਵੇਗੀ ਕਿ ਆਈਂਤਸਾਜ਼ਗਰੁੱਪੇਨ ਦੇ ਅਧਿਕਾਰੀਆਂ ਦਾ ਇੱਕ ਤਿਹਾਈ ਹਿੱਸਾ ਯੂਨੀਵਰਸਿਟੀਆਂ ਤੋਂ ਡਿਗਰੀਆਂ ਹਾਸਲ ਕੀਤੇ ਗਏ ਲੋਕਾਂ ਦਾ ਸੀ।

ਜਰਮਨੀ ਵਿੱਚ ਫਾਸੀਵਾਦ ਨੂੰ ਵੱਡੇ ਸਨਅਤਕਾਰਾਂ ਦੀ ਹਮਾਇਤ ਸੀ। ਪੂੰਜੀਪਤੀ ਜਮਾਤ ਦੇ ਜਿਸ ਹਿੱਸੇ ਨੇ ਹਿਟਲਰ ਦੀ **ਕੌਮੀ ਸਮਾਜਵਾਦੀ ਮਜ਼ਦੂਰ ਪਾਰਟੀ (ਨਾਜ਼ੀ ਪਾਰਟੀ)** ਦੀ ਸਭ ਤੋਂ ਪਹਿਲਾਂ ਹਮਾਇਤ ਕੀਤੀ, ਉਹ ਸੀ ਘਰੇਲੂ ਉਦਯੋਗਾਂ ਦੀ ਮਾਲਕ ਪੂੰਜੀਪਤੀ ਜਮਾਤ। ਬਾਅਦ ਵਿੱਚ ਪੂੰਜੀਪਤੀ ਜਮਾਤ ਦੇ ਦੂਜੇ ਸਭ ਤੋਂ ਵੱਡੇ ਹਿੱਸੇ ਨਿਰਯਾਤਕ ਪੂੰਜੀਪਤੀ ਜਮਾਤ ਨੇ ਵੀ ਹਿਟਲਰ ਦੀ ਹਮਾਇਤ ਕੀਤੀ ਅਤੇ ਇਸਦੇ ਬਾਅਦ ਸਨਅਤੀ ਖੇਤਰ ਦੇ

ਬਾਕੀ ਹਿੱਸੇ ਨੇ ਵੀ ਨਾਜ਼ੀ ਪਾਰਟੀ ਨੂੰ ਹਮਾਇਤੀ ਦਿੱਤੀ। ਇਸਦੇ ਕਾਰਨ ਸਾਫ਼ ਸਨ। ਹਿਟਲਰ ਦੀਆਂ ਨੀਤੀਆਂ ਦਾ ਸਭ ਤੋਂ ਵੱਧ ਲਾਭ ਵੱਡੀ ਪੂੰਜੀਪਤੀ ਜਮਾਤ ਨੂੰ ਹੋਣਾ ਸੀ। ਸੰਸਾਰ ਮੰਦੀ ਦੌਰਾਨ ਮਜ਼ਦੂਰ ਲਹਿਰ ਦੀ ਤਾਕਤ ਨੂੰ ਖਿੰਡਾ ਕੇ ਆਪਣੀ ਸਭ ਤੋਂ ਪਿਛਾਖੜੀ ਸਭ ਤੋਂ ਨੰਗੀ ਅਤੇ ਸਭ ਤੋਂ ਜ਼ਾਲਿਮ ਤਾਨਾਸ਼ਾਹੀ ਨੂੰ ਲਾਗੂ ਕਰਨ ਲਈ ਜਰਮਨੀ ਦੀ ਵੱਡੀ ਪੂੰਜੀਪਤੀ ਜਮਾਤ ਨੂੰ ਜਿਸ ਰਾਜਨੀਤਿਕ ਸਮੂਹ ਦੀ ਲੋੜ ਸੀ ਉਹ ਸੀ ਨਾਜ਼ੀ ਪਾਰਟੀ, ਜੋ ਪੂੰਜੀਵਾਦ ਤੋਂ ਪੈਦਾ ਹੋਈ ਆਰਥਿਕ-ਸਮਾਜਿਕ ਅਸੁਰੱਖਿਆ ਕਾਰਨ ਨਿਮਨ ਪੂੰਜੀਪਤੀ ਜਮਾਤਾਂ, ਮੱਧ ਵਰਗਾਂ ਅਤੇ ਮਜ਼ਦੂਰ ਜਮਾਤ ਦੇ ਇੱਕ ਹਿੱਸੇ ਵਿੱਚ ਉਪਜਣ ਦੀ ਵਰਤੋਂ ਕਰਕੇ ਇੱਕ ਗੈਰ ਜਮਹੂਰੀ, ਤਾਨਾਸ਼ਾਹ ਸੱਤ੍ਹਾ ਕਾਇਮ ਕਰ ਸਕੇ। ਸਪਸ਼ਟ ਹੈ ਇਸ ਦਾ ਨਿਸਾਨਾ ਕਿਸੇ ਨਾ ਕਿਸੇ ਨੂੰ ਬਣਾਉਣਾ ਸੀ ਅਤੇ ਜਰਮਨੀ ਵਿੱਚ ਨਾਜ਼ੀ ਪਾਰਟੀ ਨੇ ਪ੍ਰਤੀਕਿਰਿਆ ਦਾ ਨਿਸ਼ਾਨਾ ਜਿਨ੍ਹਾਂ ਨੂੰ ਬਣਾਇਆ ਉਹ ਸਨ ਨਸਲੀ ਘੱਟਗਿਣਤੀਆਂ, ਖਾਸ ਕਰਕੇ ਯਹੂਦੀ, ਮਜ਼ਦੂਰ ਅਤੇ ਟ੍ਰੇਡ ਯੂਨੀਅਨ ਕਾਰਕੁੰਨ (ਜਿਨ੍ਹਾਂ ਨੂੰ ਨਾਜ਼ੀ ਪਾਰਟੀ ਨੇ ਆਰਥਿਕ ਅਸੁਰੱਖਿਆ ਅਤੇ ਠਹਿਰਾਅ ਦਾ ਜ਼ਿੰਮੇਵਾਰ ਠਹਿਰਾਇਆ) ਅਤੇ ਕਮਿਊਨਿਸਟ। ਨਾਜ਼ੀ ਪਾਰਟੀ ਦੀ ਫਾਸੀਵਾਦੀ ਹਕੂਮਤ ਅੰਤਿਮ ਵਿਸ਼ਲੇਸ਼ਣ ਵਿੱਚ ਨਿਸ਼ਚਿਤ ਹੀ ਵੱਡੀ ਵਿੱਤੀ ਅਤੇ ਸਨਅਤੀ ਪੂੰਜੀਪਤੀ ਜਮਾਤ ਦੀ ਤਾਨਾਸ਼ਾਹੀ ਦਾ ਨੰਗਾ ਅਤੇ ਜ਼ਾਲਿਮ ਰੂਪ ਸੀ। ਇਸਨੂੰ ਇੱਕ ਛੋਟੀ ਜਿਹੀ ਉਦਾਹਰਣ ਨਾਲ਼ ਸਮਝਿਆ ਜਾ ਸਕਦਾ ਹੈ। ਜਰਮਨ ਸਨਅਤਕਾਰਾਂ ਨੇ ਨਾਜ਼ੀ ਹਕੂਮਤ ਦੌਰਾਨ ਆਪਣੇ ਕਾਰਖ਼ਾਨਿਆਂ ਵਿੱਚ ਗੁਲਾਮਾਂ ਤੋਂ ਦੱਬ ਕੇ ਕਿਰਤ ਕਰਵਾਈ, ਜੋ ਕਹਿਣ ਦੀ ਲੋੜ ਨਹੀਂ ਕਿ ਫਾਸੀਵਾਦੀ ਰਾਜ ਉਨ੍ਹਾਂ ਨੂੰ ਮੁਫਤ 'ਚ ਮੁਹੱਈਆਂ ਕਰਾਉਂਦਾ ਸੀ। ਇਹ ਗੁਲਾਮ ਕਿਰਤ ਕਰਨ ਵਾਲ਼ੇ ਲੋਕ ਸਨ। ਹਿਟਲਰ ਰਾਹੀਂ ਸਜ਼ਾ ਦਿੱਤੇ ਜਾਣ ਵਾਲ਼ੇ ਕੈਂਪਾ ਵਿੱਚ ਭੇਜੇ ਗਏ ਯਹੂਦੀ, ਮਜ਼ਦੂਰ, ਟ੍ਰੇਡ ਯੂਨੀਅਨ ਕਾਰਕੁੰਨ ਅਤੇ ਕਮਿਊਨਿਸਟ। ਆਮ ਗੁਲਾਮ ਮਜ਼ਦੂਰ ਦੀ ਔਸਤ ਉਮਰ ਸਿਰਫ ਤਿੰਨ ਮਹੀਨੇ ਸੀ। ਅਜਿਹੀ ਕਿਰਤ ਤਿੰਨ ਮਹੀਨੇ ਕਰਨ ਬਾਅਦ ਉਨ੍ਹਾਂ ਦੀ ਮੌਤ ਹੋ ਜਾਂਦੀ ਸੀ। ਇਸ ਗੁਲਾਮ ਕਿਰਤ ਦੀ ਵਰਤੋਂ ਕਰਨ ਵਾਲ਼ੀਆਂ ਕੰਪਨੀਆਂ ਵਿੱਚ ਅੱਜ ਦੇ ਜਰਮਨੀ ਦੀਆਂ ਮਸ਼ਹੂਰ ਕੰਪਨੀਆਂ ਸ਼ਾਮਲ ਸਨ। ਜਿਵੇਂ ਵੋਲਕਸਵੈਗਨ ਅਤੇ ਕਰੁੱਪ। ਇਹ ਸਿਰਫ ਦੋ ਉਦਾਹਰਣਾਂ ਹਨ। ਇਸ ਘਿਨੌਣੇ ਕਾਂਡ ਵਿੱਚ ਜਰਮਨੀ ਦੇ ਸਾਰੇ ਵੱਡੇ ਪੂੰਜੀਪਤੀ ਸ਼ਾਮਿਲ ਸਨ। ਇਨ੍ਹਾਂ ਅਣਮਨੁੱਖੀ ਕੁਕਰਮਾਂ ਵਿਰੁੱਧ ਲੜਨ ਵਾਲ਼ੇ ਲੋਕ ਜ਼ਿਆਦਾਤਰ ਮਾਮਲਿਆਂ ਵਿੱਚ ਕਮਿਊਨਿਸਟ ਸਨ। ਕਮਿਊਨਿਸਟਾਂ ਨੂੰ ਹੀ ਸਭ ਤੋਂ ਬਰਬਰ ਜ਼ਬਰ ਦਾ ਵੀ ਸਾਹਮਣਾ ਕਰਨਾ ਪਿਆ।

ਇਤਿਹਾਸ ਗਵਾਹ ਹੈ ਕਿ ਸੰਕਟ ਦੇ ਦੌਰਾਂ 'ਚ, ਜਦੋਂ ਸਾਧਨਾਂ ਦੀ "ਕਮੀ" (ਕਿਉਂਕਿ ਇਹ ਅਸਲੀ ਕਮੀ ਨਹੀਂ ਹੁੰਦੀ, ਸਗੋਂ ਮੁਨਾਫਾ-ਅਧਾਰਿਤ ਢਾਂਚੇ ਰਾਹੀਂ ਪੈਦਾ ਕੀਤੀ ਗਈ ਨਕਲੀ ਕਮੀ ਹੁੰਦੀ ਹੈ) ਹੁੰਦੀ ਹੈ, ਉਦੋਂ ਹੀ ਧਾਰਮਿਕ ਅਤੇ ਜਾਤੀ ਵਿਰੋਧਤਾਈਆਂ ਅਤੇ ਟਕਰਾਅ ਪੈਦਾ ਹੋਣ ਅਤੇ ਵੱਧਣ ਦੀ ਸੰਭਾਵਨਾ ਸਭ ਤੋਂ ਜ਼ਿਆਦਾ ਹੁੰਦੀ ਹੈ। ਜੇਕਰ ਲੋਕਾਂ ਸਾਹਮਣੇ ਜਮਾਤੀ ਵਿਰੋਧਤਾਈਆਂ ਸਾਫ਼ ਨਹੀਂ ਹੁੰਦੀਆਂ ਅਤੇ ਉਨ੍ਹਾਂ 'ਚ ਜਮਾਤੀ ਚੇਤਨਾ ਦੀ ਘਾਟ ਹੁੰਦੀ ਹੈ ਤਾਂ ਉਨ੍ਹਾਂ ਅੰਦਰ ਕਿਸੇ ਖ਼ਾਸ ਧਰਮ ਜਾਂ ਜਾਤ ਦੇ ਲੋਕਾਂ ਲਈ

ਅਤਾਰਕਿਕ ਪਿਛਾਖੜੀ ਗੁੱਸਾ ਭਰਿਆ ਜਾ ਸਕਦਾ ਹੈ ਅਤੇ ਉਨ੍ਹਾਂ ਨੂੰ ਇਸ ਵਹਿਮ ਦਾ ਸ਼ਿਕਾਰ ਬਣਾਇਆ ਜਾ ਸਕਦਾ ਹੈ ਕਿ ਉਨ੍ਹਾਂ ਦੀਆਂ ਤਕਲੀਫਾਂ ਦਾ ਕਾਰਨ ਉਸ ਖਾਸ ਧਰਮ ਜਾਤੀ ਦੇ ਲੋਕ ਹਨ। ਅੱਜ ਜਿਵੇਂ ਸੰਸਾਰ ਸੰਕਟ ਦੇ ਦੌਰ 'ਚ ਸਾਰੀ ਦੁਨੀਆਂ ਵਿੱਚ ਬੇਰੁਜ਼ਗਾਰੀ ਤੇਜ਼ੀ ਨਾਲ਼ ਵਧੀ ਹੈ ਉਸੇ ਤਰ੍ਹਾਂ 1930 ਦੇ ਦਹਾਕੇ ਦੀ ਮੰਦੀ ਸਮੇਂ ਵੀ ਸਾਰੀ ਦੁਨੀਆਂ ਵਿੱਚ ਬੇਰੁਜ਼ਗਾਰੀ ਤੇਜ਼ੀ ਨਾਲ਼ ਵਧੀ ਸੀ। ਸ਼ਹਿਰੀ ਗਰੀਬਾਂ ਦੀ ਸੰਖਿਆ ਵਿੱਚ ਕਾਫ਼ੀ ਵਾਧਾ ਹੋਇਆ ਸੀ। ਜਿਨ੍ਹਾਂ ਦੇਸ਼ਾਂ ਵਿੱਚ ਸਨਅਤੀ ਵਿਕਾਸ ਦਾ ਇੱਕ ਲੰਬਾ ਅਤੇ ਡੂੰਘਾਂ ਇਤਿਹਾਸ ਸੀ ਉੱਥੇ ਪੂੰਜੀਵਾਦੀ ਵਿਕਾਸ ਕਾਰਨ ਆਮ ਕਿਰਤੀਆਂ ਦੇ ਉਜੜਨ ਦੀ ਪ੍ਰਕਿਰਿਆ ਇੱਕ ਸਿਲਸਿਲੇਵਾਰ ਪ੍ਰਕਿਰਿਆ ਸੀ ਜੋ ਹੌਲੀ-ਹੌਲੀ ਅਤੇ ਕਈ ਕਿਸ਼ਤਾਂ ਵਿੱਚ ਪੂਰੀ ਹੋਈ। ਪਰ ਜਰਮਨੀ ਵਿੱਚ ਸਨਅਤੀ ਵਿਕਾਸ 1860-70 ਦੇ ਪਹਿਲਾਂ ਬੇਹੱਦ ਘੱਟ ਸੀ ਜੋ ਕੌਮੀ ਏਕੀਕਰਨ ਬਾਅਦ ਤੇਜ਼ ਗਤੀ ਨਾਲ਼ ਹੋਇਆ ਅਤੇ ਉਹਨੇ ਪਿੰਡਾਂ ਵਿੱਚ ਗਰੀਬ ਕਿਸਾਨਾਂ ਨੂੰ ਅਤੇ ਸ਼ਹਿਰਾਂ ਵਿੱਚ ਆਮ ਕਿਰਤੀ ਨੂੰ ਇੰਨੀ ਤੇਜ਼ ਗਤੀ ਨਾਲ਼ ਉਜਾੜਿਆ ਕਿ ਸਾਰੇ ਸਮਾਜ ਵਿੱਚ ਇੱਕ ਭਿਅੰਕਰ ਅਸੁਰੱਖਿਆ ਅਤੇ ਅਨਿਸ਼ਚਿਤਤਾ ਦਾ ਮਾਹੌਲ ਪੈਦਾ ਹੋਇਆ। ਜਰਮਨੀ ਵਿੱਚ ਵੀ ਸ਼ਹਿਰੀ ਬੇਰੁਜ਼ਗਾਰੀ ਅਤੇ ਸ਼ਹਿਰੀ ਅਤੇ ਪੇਂਡੂ ਗਰੀਬੀ ਵਿੱਚ ਤੇਜ਼ੀ ਨਾਲ਼ ਵਾਧਾ ਹੋਇਆ। ਅੱਤਵਾਦੀ ਨਸਲਵਾਦ, ਫਿਰਕਾਪ੍ਰਸਤੀ ਜਾਂ ਜਾਤੀਵਾਦ ਅਕਸਰ ਆਰਥਿਕ ਅਤੇ ਸਮਾਜਿਕ ਤੌਰ 'ਤੇ ਉਜੜੇ ਹੋਏ ਲੋਕਾਂ ਦੇ ਜੀਵਨ ਨੂੰ ਇੱਕ "ਅਰਥ" ਪ੍ਰਦਾਨ ਕਰਨ ਦਾ ਕੰਮ ਕਰਦੇ ਹਨ। ਇਹੀ ਕਾਰਨ ਹੈ ਕਿ ਅਜਿਹੇ ਸਮਾਜਾਂ ਵਿੱਚ ਜਿੱਥੇ ਪੂੰਜੀਵਾਦੀ ਵਿਕਾਸ ਇਨਕਲਾਬੀ ਪ੍ਰਕਿਰਿਆ ਰਾਹੀਂ ਨਹੀਂ ਹੋਇਆ। ਜਿੱਥੇ ਪੂੰਜੀਵਾਦੀ ਵਿਕਾਸ ਦੀ ਪ੍ਰਕਿਰਿਆ ਇਤਿਹਾਸ ਦੇ ਇੱਕ ਲੰਬੇ ਦੌਰ 'ਚ ਫੈਲੀ ਹੋਈ ਪ੍ਰਕਿਰਿਆ ਦੇ ਰੂਪ ਵਿੱਚ ਵਾਪਰੀ ਉੱਥੇ ਫਾਸੀਵਾਦ ਦੇ ਸਮਾਜਿਕ ਅਧਾਰ ਸਮਾਜ ਵਿੱਚ ਪੈਦਾ ਹੋਏ।

ਜਰਮਨੀ ਵਿੱਚ ਉਦਯੋਗੀਕਰਨ ਦੀ ਪ੍ਰਕਿਰਿਆ ਬਹੁਤ ਦੇਰ ਨਾਲ਼ ਸ਼ੁਰੂ ਹੋਈ। ਇੰਗਲੈਂਡ ਵਿੱਚ ਉਦਯੋਗਿਕ ਇਨਕਲਾਬ ਦੀ ਸ਼ੁਰੂਆਤ 1780 ਦੇ ਦਹਾਕੇ ਵਿੱਚ ਹੋ ਗਈ ਸੀ। ਫਰਾਂਸ ਵਿੱਚ 1860 ਆਉਂਦੇ-ਆਉਂਦੇ ਉਦਯੋਗਿਕ ਇਨਕਲਾਬ ਦਾ ਇੱਕ ਦੌਰ ਪੂਰਾ ਹੋ ਚੁੱਕਾ ਸੀ। ਦੂਜੇ ਪਾਸੇ ਇਸ ਵੇਲ਼ੇ ਤੱਕ ਜਰਮਨੀ ਇੱਕ ਇੱਕਜੁਟ ਦੇਸ਼ ਦੇ ਰੂਪ ਵਿੱਚ ਸਾਹਮਣੇ ਤੱਕ ਨਹੀਂ ਆ ਸਕਿਆ ਸੀ। ਜਰਮਨ ਏਕੀਕਰਨ ਦੇ ਬਾਅਦ ਇੱਕ ਜਰਮਨ ਕੌਮੀ ਰਾਜ ਹੋਂਦ 'ਚ ਆਇਆ। ਬਿਸਮਾਰਕ ਦੀ ਅਗਵਾਈ ਵਿੱਚ ਪੂੰਜੀਵਾਦੀ ਵਿਕਾਸ ਦੀ ਸ਼ੁਰੂਆਤ ਹੋਈ। ਜਰਮਨੀ ਵਿੱਚ ਕੌਮੀ ਪੱਧਰ 'ਤੇ ਪੂੰਜੀਵਾਦ ਦਾ ਵਿਕਾਸ ਹੀ ਉਦੋਂ ਸ਼ੁਰੂ ਹੋਇਆ ਜਦੋਂ ਸੰਸਾਰ ਪੱਧਰ 'ਤੇ ਪੂੰਜੀਵਾਦ ਸਾਮਰਾਜਵਾਦ, ਭਾਵ ਇਜ਼ਾਰੇਦਾਰ ਪੂੰਜੀਵਾਦ, ਦੇ ਦੌਰ 'ਚ ਦਾਖਲ ਹੋ ਚੁੱਕਾ ਸੀ। ਇਜ਼ਾਰੇਦਾਰ ਪੂੰਜੀਵਾਦ ਸੁਭਾਅ ਅਤੇ ਚਰਿੱਤਰ ਤੋਂ ਹੀ ਜਮਹੂਰੀਅਤ-ਵਿਰੋਧੀ ਹੁੰਦਾ ਹੈ। ਜਰਮਨੀ ਵਿੱਚ ਪੂੰਜੀਵਾਦੀ ਵਿਕਾਸ ਬੈਂਕਾਂ ਦੀ ਪੂੰਜੀ ਦੀ ਮਦਦ ਨਾਲ਼ ਸ਼ੁਰੂ ਹੋਇਆ ਅਤੇ ਉਸਦਾ ਕਿਰਦਾਰ ਸ਼ੁਰੂ ਤੋਂ ਹੀ ਇਜ਼ਾਰੇਦਾਰ ਪੂੰਜੀਵਾਦ ਦਾ ਸੀ। ਨਤੀਜੇ ਵਜੋਂ ਜਰਮਨੀ ਵਿੱਚ ਪੂੰਜੀਵਾਦ ਦਾ ਵਿਕਾਸ 1880 ਦੇ ਦਹਾਕੇ ਤੋਂ ਹੀ ਇੰਨੀ ਤੇਜ਼ ਗਤੀ ਨਾਲ਼ ਹੋਇਆ ਕਿ 1914 ਆਉਂਦੇ-ਆਉਂਦੇ ਉਹ ਯੂਰਪ ਦਾ ਸਭ ਤੋ ਵੱਧ ਆਰਥਿਕ ਵਾਧਾ ਦਰ

ਵਾਲ਼ਾ ਦੇਸ਼ ਬਣ ਗਿਆ ਜਿਸਦੀ ਉਦਯੋਗਿਕ ਪੈਦਾਵਾਰ ਅਮੇਰਿਕਾ ਤੋਂ ਬਾਅਦ ਸਭ ਤੋਂ ਵੱਧ ਸੀ। ਪਰ ਕਿਸੇ ਜਮਹੂਰੀ ਇਨਕਲਾਬ ਦੇ ਰਾਹੀਂ ਪੂੰਜੀਵਾਦ ਦੇ ਨਾ ਆਉਣ ਕਾਰਨ ਸਮਾਜ ਵਿੱਚ ਜਮਹੂਰੀਅਤ ਦੀ ਜ਼ਮੀਨ ਹਮੇਸ਼ਾ ਤੋਂ ਹੀ ਕਮਜ਼ੋਰ ਸੀ। ਜਰਮਨੀ ਦੇ ਇੱਕ ਆਰਥਿਕ ਮਹਾਂਸ਼ਕਤੀ ਵਜੋਂ ਉੱਭਰਨ ਬਾਅਦ ਸੰਸਾਰ ਵਿਆਪੀ ਸਾਮਰਾਜਵਾਦੀ ਮੁਕਾਬਲੇ ਦਾ ਤੇਜ਼ ਹੋਣਾ ਲਾਜ਼ਮੀ ਸੀ। ਉਸ ਸਮੇਂ ਬ੍ਰਿਟੇਨ ਸੰਸਾਰ ਦੀ ਸਭ ਤੋਂ ਵੱਡੀ ਸਾਮਰਾਜਵਾਦੀ ਤਾਕਤ ਸੀ ਅਤੇ ਉਸਦਾ ਬਸਤੀਵਾਦੀ ਸਾਮਰਾਜ ਸਭ ਤੋਂ ਵੱਡਾ ਸੀ। ਜਰਮਨੀ ਸੰਸਾਰ ਵਿਆਪੀ ਲੁੱਟ ਦੀ ਨਵੇਂ ਸਿਰੇ ਤੋਂ ਵੰਡ ਕਰਨਾ ਚਾਹੁੰਦਾ ਸੀ। ਜਰਮਨੀ ਦੀ ਇਹ ਸਾਮਰਾਜਵਾਦੀ ਇੱਛਾ ਸੰਸਾਰ ਨੂੰ ਪਹਿਲੀ ਸੰਸਾਰ ਜੰਗ ਵੱਲ ਲੈ ਗਈ। ਪਹਿਲੀ ਸੰਸਾਰ ਜੰਗ 1914 ਤੋਂ 1919 ਤੱਕ ਚੱਲੀ ਜਿਸ ਵਿੱਚ ਮਿੱਤਰ ਕੌਮਾਂ ਨੇ ਜਰਮਨੀ ਸਮੇਤ ਧੁਰੀ ਕੌਮਾਂ ਨੂੰ ਹਰਾ ਦਿੱਤਾ। ਵਰਸਾਏ 'ਚ ਜੰਗ ਦੇ ਖ਼ਤਮ ਹੋਣ ਬਾਅਦ ਸੰਧੀ ਹੋਈ ਜਿਸਨੂੰ **ਵਰਸਾਏ ਸੰਧੀ ਦੇ** ਨਾਮ ਨਾਲ਼ ਜਾਣਿਆ ਜਾਂਦਾ ਹੈ। ਇਸ ਸੰਧੀ ਵਿੱਚ ਜਰਮਨੀ 'ਤੇ ਵੱਡੀਆਂ ਸ਼ਰਤਾਂ ਮੜ੍ਹੀਆਂ ਗਈਆਂ। ਉਸ ਕੋਲ਼ੋਂ ਭਾਰੀ ਜੰਗੀ ਹਰਜ਼ਾਨਾ ਵਸੂਲਿਆ ਗਿਆ। ਉਸਦੇ ਸਾਰੇ ਅਧਿਕਾਰ ਖੇਤਰ ਉਸ ਤੋਂ ਖੋਹ ਲਏ ਗਏ। ਉਸਦੇ ਕੁੱਝ ਹਿੱਸੇ ਵੱਖ-ਵੱਖ ਦੇਸ਼ਾਂ ਨੂੰ ਦੇ ਦਿੱਤੇ ਗਏ। ਜੰਗ ਦੇ ਖਾਤਮੇ ਤੋਂ ਬਾਅਦ ਜਰਮਨੀ ਦਾ ਪੂਰਾ ਢਾਂਚਾ ਖਿੰਡ ਚੁੱਕਾ ਸੀ। ਇਸ ਕਾਰਨ ਜਰਮਨ ਪੂੰਜੀਵਾਦ ਦੇ ਸਾਹਮਣੇ ਹੋਂਦ ਦਾ ਸੰਕਟ ਪੈਦਾ ਹੋ ਚੁੱਕਾ ਸੀ। ਪੁਰਾਣੀ ਵਿਕਾਸ ਦਰ ਨੂੰ ਹਾਸਲ ਕਰਨ ਲਈ ਜਰਮਨ ਪੂੰਜੀਵਾਦ ਨੂੰ ਕਿਰਤੀਆਂ ਦੀ ਲੁੱਟ ਦੀ ਅਜਿਹੀ ਦਰ ਹਾਸਲ ਕਰਨੀ ਪੈਂਦੀ। ਜੋ ਕਿਰਤੀ ਆਬਾਦੀ ਨੂੰ ਬਗਾਵਤ ਲਈ ਖੜ੍ਹਾ ਕਰਦੀ। ਪਰ ਇਸੇ ਸਮੇਂ ਜਰਮਨ ਲੋਟੂ ਜਮਾਤ ਸਾਹਮਣੇ ਰੂਸ ਦੀ ਉਦਾਹਰਣ ਵੀ ਸੀ, ਜਿੱਥੇ ਸਾਮਰਾਜਵਾਦੀ ਜੰਗ ਨੇ ਪ੍ਰੋਲੇਤਾਰੀ ਇਨਕਲਾਬ ਨੂੰ ਜਨਮ ਦਿੱਤਾ। ਜਰਮਨ ਲੋਟੂ ਜਮਾਤ ਨੂੰ ਉਹੀ ਗਲਤੀ ਕਰਨ ਤੋਂ ਜਰਮਨੀ ਦੇ ਸਮਾਜਿਕ ਜਮਹੂਰੀਆਂ ਨੇ ਬਚਾ ਲਿਆ। ਜਰਮਨ ਵੱਡੀ ਪੂੰਜੀਪਤੀ ਜਮਾਤ ਦੇ ਨੁਮਾਇੰਦੇ **ਹਿਊਗੋ ਸਿਟਨੇਸ** ਅਤੇ ਜਰਮਨੀ ਦੇ ਸਮਾਜਿਕ ਜਮਹੂਰੀ ਪਾਰਟੀ ਦੇ ਆਗੂ **ਕਾਰਲ ਲੀਜ਼ਨ** ਜੋ ਟ੍ਰੇਡ ਯੂਨੀਅਨਾਂ ਅਤੇ ਮਜ਼ਦੂਰਾਂ ਦੇ ਨੁਮਾਇੰਦੇ ਵਜੋਂ ਗਏ ਸਨ, ਦਰਮਿਆਨ ਇੱਕ ਸਮਝੌਤਾ ਹੋਇਆ। ਇਸ ਸਮਝੌਤੇ ਦੇ ਤਹਿਤ ਜਰਮਨ ਪੂੰਜੀਪਤੀ ਜਮਾਤ ਜਰਮਨ ਮਜ਼ਦੂਰ ਜਮਾਤ ਨੂੰ ਸਾਰੀਆਂ ਰਿਆਇਤਾਂ ਅਤੇ ਸੁਵਿਧਾਵਾਂ ਦੇਣ ਲਈ ਤਿਆਰ ਹੋ ਗਈ। ਇਹ ਉਹ ਰਿਆਇਤਾਂ ਅਤੇ ਸੁਵਿਧਾਵਾਂ ਸਨ ਜਿਨ੍ਹਾਂ ਨੂੰ ਦੇਣ ਲਈ ਜਰਮਨ ਪੂੰਜੀਪਤੀ ਜਮਾਤ ਜੰਗ ਦੀ ਪਹਿਲੀ ਤੇਜ਼ੀ ਦੀ ਹਾਲਾਤ ਵਿੱਚ ਦੇਣ ਲਈ ਕਦੇ ਤਿਆਰ ਨਾ ਹੁੰਦੀ। ਪਰ ਹੁਣ ਜੇਕਰ ਉਹ ਮਜ਼ਦੂਰ ਜਮਾਤ ਨਾਲ਼ ਟੱਕਰ ਮੁੱਲ ਲੈਂਦੀ ਤਾਂ ਕਿਸੇ ਇਨਕਲਾਬੀ ਵਾਰ ਨੂੰ ਝੱਲਣ ਦੀ ਤਾਕਤ ਜੰਗ ਤੋਂ ਬਾਅਦ ਉਸ ਵਿੱਚ ਬਚੀ ਨਹੀਂ ਸੀ। ਲੈਨਿਨ ਨੇ 1919 ਵਿੱਚ ਜਰਮਨੀ ਵਿੱਚ ਵੀਮਰ ਲੋਕਤੰਤਰ ਦੇ ਹੋਂਦ ਵਿੱਚ ਆਉਣ ਬਾਅਦ ਅਤੇ ਜਰਮਨ ਪੂੰਜੀ ਅਤੇ ਕਿਰਤ ਦਰਮਿਆਨ ਸਮਾਜਿਕ ਜਮਹੂਰੀਆਂ ਦੀ ਰਹਿਨੁਮਾਈ 'ਚ ਸਮਝੌਤਾ ਹੋਣ ਬਾਅਦ ਹੀ ਕਿਹਾ ਸੀ ਕਿ ਜਰਮਨ ਵੱਡੀ ਪੂੰਜੀਪਤੀ ਜਮਾਤ ਨੇ ਰੂਸੀ ਇਨਕਲਾਬ ਦੀ ਉਦਾਹਰਣ ਤੋਂ ਸਬਕ ਲਿਆ ਅਤੇ ਮਜ਼ਦੂਰ ਜਮਾਤ ਨਾਲ਼ ਸਿੱਧੇ ਉਲਝਣ ਦੀ ਬਜਾਏ ਸਮਝੌਤਾ ਕਰਨਾ ਫਾਇਦੇਮੰਦ ਸਮਝਿਆ। 1919 ਦੇ ਜੂਨ ਵਿੱਚ

**ਜਰਮਨ ਲੀਗ ਆਫ ਇੰਡਸਟ੍ਰੀਜ਼** ਦੇ ਪ੍ਰਧਾਨ ਮੰਡਲ ਦੇ ਮੈਂਬਰ **ਇਬਰਾਹਿਮ ਫ੍ਰਾਉਇਨ** ਦਾ ਇਹ ਕਥਨ ਇਸ ਗੱਲ ਨੂੰ ਚੰਗੀ ਤਰ੍ਹਾਂ ਦਿਖਾਉਂਦਾ ਹੈ —"ਸੱਜਣੋਂ, ਰੂਸ ਵਿੱਚ ਘਟਨਾਵਾਂ ਨੇ ਗਲਤ ਮੋੜ ਲੈ ਲਿਆ ਅਤੇ ਸ਼ੁਰੂਆਤ ਤੋਂ ਹੀ ਉਦਯੋਗ ਨੇ ਇਨਕਲਾਬ ਨੂੰ ਰੱਦ ਕੀਤਾ। ਜੇ ਅਸੀਂ ਅਤੇ ਇਹ ਕਾਫ਼ੀ ਸੌਖਾ ਹੁੰਦਾ ਵੀ ਅਸਹਿਯੋਗ ਦੀ ਪੋਜ਼ੀਸ਼ਨ ਅਪਣਾਉਂਦੇ, ਤਾਂ ਮੈਨੂੰ ਪੂਰਾ ਯਕੀਨ ਹੈ ਕਿ ਅੱਜ ਸਾਡੇ ਵੀ ਉਹੀ ਹਾਲਾਤ ਹੁੰਦੇ ਜੋ ਕਿ ਰੂਸ ਵਿੱਚ ਹਨ।" ਇੱਕ ਜਰਮਨ ਉਦਯੋਗਪਤੀ ਦਾ ਇਹ ਕਥਨ ਜਰਮਨ ਸੋਧਵਾਦੀਆਂ ਦੀ ਮਜ਼ਦੂਰ ਜਮਾਤ ਨਾਲ਼ ਗੱਦਾਰੀ ਨੂੰ ਸਾਫ਼ ਤੌਰ 'ਤੇ ਦਿਖਾਉਂਦਾ ਹੈ।

ਕਿਰਤ ਅਤੇ ਪੂੰਜੀ ਦਰਮਿਆਨ ਸਮਝੌਤੇ ਨੇ ਜਰਮਨ ਵਿੱਚ ਇੱਕ ਵਿਰੋਧਤਾਈ ਨੂੰ ਤਿੱਖਾ ਹੋਣ ਤੋਂ ਕੁੱਝ ਸਮੇਂ ਤੱਕ ਲਈ ਟਾਲ਼ ਦਿੱਤਾ। ਪਰ ਸਿ ਨਾਲ਼ ਉਹ ਵਿਰੋਧਤਾਈ ਖ਼ਤਮ ਨਹੀਂ ਹੋਈ ਅਤੇ ਨਾ ਹੀ ਹੋ ਸਕਦੀ ਸੀ। ਜੰਗ ਦੇ ਬਾਅਦ ਜਰਮਨ ਪੂੰਜੀ ਨੂੰ ਕਿਰਤ ਦੀ ਹੋਰ ਤਿੱਖੀ ਲੁੱਟ ਦੀ ਲੋੜ ਸੀ। ਪਰ ਜਰਮਨ ਪੂੰਜੀਵਾਦ ਨੂੰ ਬਚਾਉਣ ਲਈ ਮਜ਼ਦੂਰ ਜਮਾਤ ਨੂੰ ਕਈ ਰਿਆਇਤਾਂ ਦੇਣਾ ਪੂੰਜੀਪਤੀ ਜਮਾਤ ਦੀ ਮਜਬੂਰੀ ਸੀ। ਇਸ ਕਾਰਨ ਜਮਹੂਰੀਅਤ ਦੀਆਂ ਸਭ ਤੋਂ ਵੱਡੀਆਂ ਦੁਸ਼ਮਣ ਜਮਾਤਾਂ ਨੂੰ ਆਪਣੇ ਕਈ ਖ਼ਾਸ ਅਧਿਕਾਰਾਂ ਦਾ ਤਿਆਗ ਕਰਨਾ ਪਿਆ। ਇਨ੍ਹਾਂ ਜਮਾਤਾਂ ਵਿੱਚ ਜਰਮਨੀ ਦੀ **ਯੁੰਕਰ ਜਮਾਤ** (ਧਨੀ ਕਿਸਾਨ ਜਮਾਤ, ਜੋ ਪਹਿਲਾਂ ਜਗੀਰੂ ਹੋਇਆ ਕਰਦੀ ਸੀ ਅਤੇ ਜਿਸਨੂੰ ਸਿਲੇਸਿਲੇਵਾਰ ਭੂਮੀ ਸੁਧਾਰਾਂ ਰਾਹੀਂ ਪੂੰਜੀਵਾਦੀ ਭੂ-ਮਾਲਕ ਜਮਾਤ ਵਿੱਚ ਤਬਦੀਲ ਕਰ ਦਿੱਤਾ ਗਿਆ) ਅਤੇ ਜਰਮਨੀ ਦੀ ਵੱਡੀ ਪੂੰਜੀਪਤੀ ਜਮਾਤ ਜਿਸ ਵਿੱਚ ਪ੍ਰਮੁੱਖ ਸਨ ਘਰੇਲੂ ਵੱਡੀ ਸਨਅਤ ਦੇ ਮਾਲਕ ਪੂੰਜੀਪਤੀ। ਇਨ੍ਹਾਂ ਜਮਾਤਾਂ ਦੀ ਮਜ਼ਦੂਰ ਜਮਾਤ ਨਾਲ਼ ਵਿਰੋਧਤਾਈ ਸਮੇਂ-ਸਮੇਂ 'ਤੇ ਸਿਰ ਚੁੱਕਦੀ ਰਹਿੰਦੀ ਸੀ, ਪਰ ਜੱਥੇਬੰਦ ਮਜ਼ਦੂਰ ਲਹਿਰ ਕਾਰਨ ਹਿਟਲਰ ਦੇ ਆਉਣ ਤੋਂ ਪਹਿਲਾਂ ਤੱਕ ਇਹ ਜਮਾਤ ਮਜ਼ਦੂਰ 'ਤੇ ਨੰਗਾ ਜਬਰ ਅਤੇ ਲੁੱਟ ਸ਼ੁਰੂ ਨਹੀਂ ਕਰ ਸਕੀਆਂ। 1924 ਤੱਕ ਇਨ੍ਹਾਂ ਜਮਾਤਾਂ ਵੱਲੋਂ ਕੁੱਝ ਤਖਤਾ ਉਲਟਾਊ ਕੋਸ਼ਿਸ਼ਾਂ ਵੀ ਹੋਈਆਂ ਜਿਨ੍ਹਾਂ ਦਾ ਟੀਚਾ ਮਜ਼ਦੂਰ ਜਮਾਤ 'ਤੇ ਬੁਰਜੂਆਜ਼ੀ ਦੀ ਹਿੰਸਕ ਤਾਨਾਸ਼ਾਹੀ ਲਾਗੂ ਕਰਨਾ ਸੀ। ਪਰ ਇਸਦੇ ਬਾਵਜੂਦ ਜਰਮਨ ਫਾਸਿਸਟ ਵੱਡੀ ਪੂੰਜੀਪਤੀ ਜਮਾਤ ਸਫਲ ਨਹੀਂ ਹੋ ਸਕੀ। 1924 ਤੋਂ 1929 ਤੱਕ ਦਾ ਦੌਰ ਜਰਮਨ ਪੂੰਜੀਵਾਦ ਵਿੱਚ ਮੁਕਾਬਲਤਨ ਸਥਿਰਤਾ ਦਾ ਦੌਰ ਸੀ ਜਿਸ ਵਿੱਚ ਕਿਰਤ ਅਤੇ ਪੂੰਜੀ ਵਿਚਾਲ਼ੇ ਸਮਝੌਤਾ ਘੱਟੋ-ਘੱਟ ਓਪਰੇ ਤੌਰ 'ਤੇ ਚਲਿਆ ਅਤੇ ਮਜ਼ਦੂਰ ਜਮਾਤ ਨੇ ਆਪਣੀਆਂ ਸਹੂਲਤਾਂ ਅਤੇ ਰਿਆਇਤਾਂ ਨੂੰ ਕਾਇਮ ਰੱਖਿਆ। ਪਰ 1929 ਵਿੱਚ ਮਹਾਂਮੰਦੀ ਆਈ ਅਤੇ ਉਹਨੇ ਜਰਮਨ ਪੂੰਜੀਪਤੀ ਜਮਾਤ ਨੂੰ ਵੱਡਾ ਧੱਕਾ ਦਿੱਤਾ। ਇਸ ਧੱਕੇ ਕਾਰਨ ਜਰਮਨ ਪੂੰਜੀਪਤੀ ਜਮਾਤ ਲਈ ਮੁਨਾਫੇ ਦੀ ਦਰ ਨੂੰ ਆਦਰਯੋਗ ਪੱਧਰ 'ਤੇ ਬਣਾਈ ਰੱਖ ਸਕਣਾ ਅਸੰਭਵ ਹੋ ਗਿਆ ਅਤੇ ਇੱਥੋਂ ਹੀ ਉਸ ਰਾਜਨੀਤਿਕ ਸੰਕਟ ਦੀ ਸ਼ੁਰੂਆਤ ਹੋਈ, ਜਿਸਨੇ ਅੰਤ ਵਿੱਚ ਹਿਟਲਰ ਦੀ ਅਗਵਾਈ ਵਿੱਚ ਨਾਜ਼ੀ ਪਾਰਟੀ ਨੂੰ 1933 ਵਿੱਚ ਸੱਤ੍ਹਾ ਵਿੱਚ ਪਹੁੰਚਾ ਦਿੱਤਾ। 1927 ਤੱਕ ਜਰਮਨੀ ਨੇ ਆਪਣੀ ਉਦਯੋਗਿਕ ਪੈਦਾਵਾਰ ਉਸੇ ਪੱਧਰ 'ਤੇ ਪਹੁੰਚਾ ਦਿੱਤੀ ਸੀ ਜਿਸ ਪੱਧਰ 'ਤੇ ਉਹ ਪਹਿਲੀ ਸੰਸਾਰ ਜੰਗ ਤੋਂ ਪਹਿਲਾਂ ਸੀ ਅਤੇ

ਜਰਮਨੀ ਯੂਰਪ ਦੀ ਸਭ ਤੋਂ ਵੱਡੀ ਅਤੇ ਦੁਨੀਆਂ ਦੀ ਦੂਜੀ ਸਭ ਤੋਂ ਵੱਡੀ ਉਦਯੋਗਿਕ ਮਹਾਂਸ਼ਕਤੀ ਬਣ ਚੁੱਕਾ ਸੀ। ਪਰ ਅੰਦਰੋਂ ਜਰਮਨ ਪੂੰਜੀਵਾਦ ਮਜ਼ਦੂਰ ਲਹਿਰ ਨਾਲ਼ ਸਮਝੌਤੇ ਦੇ ਦਬਾਅ ਕਾਰਨ ਅਜੇ ਵੀ ਓਨਾ ਹੀ ਅਸਥਿਰ ਸੀ। ਜਰਮਨ ਪੂੰਜੀਪਤੀ ਜਮਾਤ ਦੀਆਂ ਸਾਮਰਾਜਵਾਦੀ ਇੱਛਾਵਾਂ ਫਿਰ ਤੋਂ ਜ਼ੋਰ ਫੜਨ ਲੱਗੀਆਂ ਸਨ ਅਤੇ ਜਰਮਨ ਪੂੰਜੀਪਤੀ ਜਮਾਤ ਦੇ ਕਈ ਨੁਮਾਇੰਦਿਆਂ ਵੱਲੋਂ ਦੁਬਾਰਾ ਜੰਗੀ ਜਨੂੰਨ ਅਤੇ ਅੰਨ੍ਹੀ ਕੌਮਪ੍ਰਸਤੀ ਦੇ ਨਾਅਰੇ ਸੁਣਾਈ ਦੇਣ ਲੱਗੇ। ਸੰਸਾਰ ਵਿਆਪੀ ਸਾਮਰਾਜਵਾਦੀ ਭੇੜ ਵਿੱਚ ਦੁਬਾਰਾ ਆਪਣੇ ਕਬਜ਼ੇ ਨੂੰ ਸਥਾਪਿਤ ਕਰਨ ਲਈ ਹੁਣ ਜਰਮਨ ਪੂੰਜੀਪਤੀ ਜਮਾਤ ਨੂੰ ਖੁੱਲ੍ਹੇ ਹੱਥ ਦੀ ਲੋੜ ਸੀ, ਜਿਸ ਕਾਰਨ ਮਜ਼ਦੂਰ ਜਮਾਤ ਨਾਲ਼ ਸਮਝੌਤੇ ਨੂੰ ਰੱਦ ਕਰ ਦੇਣ ਦਾ ਦਬਾਅ ਵੱਧਦਾ ਜਾ ਰਿਹਾ ਸੀ। ਇਹੀ ਕਾਰਨ ਸੀ ਕਿ ਜਰਮਨ ਨੈਸ਼ਨਲ ਪੀਪੁਲਸ ਪਾਰਟੀ ਅਤੇ ਸੈਂਟਰ ਪਾਰਟੀ ਵਿੱਚ ਅੰਨ੍ਹੇ ਕੌਮਪ੍ਰਸਤ ਆਗੂਆਂ ਦੀ ਜਿੱਤ ਹੋਈ। 1928 ਵਿੱਚ ਨਾਜ਼ੀ ਪਾਰਟੀ ਨੂੰ ਚੋਣਾਂ ਵਿੱਚ ਕਾਫੀ ਸਫਲਤਾ ਮਿਲੀ। 1929 ਵਿੱਚ ਮਹਾਂਮੰਦੀ ਦੀ ਸ਼ੁਰੂਆਤ ਤੋਂ ਬਾਅਦ ਜਰਮਨ ਪੂੰਜੀਪਤੀ ਜਮਾਤ ਲਈ ਮਜ਼ਦੂਰਾਂ ਨੂੰ ਦਿੱਤੀਆਂ ਗਈਆਂ ਸਾਰੀਆਂ ਰਿਆਇਤਾਂ ਨੂੰ ਰੱਦ ਕਰਨਾ ਹੋਂਦ ਦਾ ਸਵਾਲ ਬਣ ਗਿਆ। ਹੁਣ ਉਹ ਇਨ੍ਹਾਂ ਰਿਆਇਤਾਂ ਦਾ ਖਰਚ ਨਹੀਂ ਚੁੱਕ ਸਕਦੇ ਸਨ। ਮਹਾਂਮੰਦੀ ਦੇ ਕਾਰਨ ਦੇਸ਼ ਵਿੱਚ ਬੇਰੁਜ਼ਗਾਰੀ ਅਤੇ ਗਰੀਬੀ ਤੇਜ਼ੀ ਨਾਲ਼ ਵਧੀ ਪਰ ਮਜ਼ਦੂਰ ਆਬਾਦੀ ਦੀ ਸੌਦੇਬਾਜ਼ੀ ਕਰਨ ਦੀ ਯੋਗਤਾ ਇਸ ਨਾਲ਼ ਘੱਟ ਨਹੀਂ ਹੋਈ ਕਿਉਂਕਿ ਉਨ੍ਹਾਂ ਦਾ ਵਿਰੋਧ ਜਥੇਬੰਦ ਸੀ। ਸਿੱਟੇ ਵਜੋਂ ਮਹਾਂਮੰਦੀ ਦਾ ਪੂਰਾ ਦਬਾਅ ਪੂੰਜੀਪਤੀ ਜਮਾਤ ’ਤੇ ਪੈਣ ਲੱਗਿਆ ਅਤੇ ਉਸਦੇ ਮੁਨਾਫ਼ੇ ਦੀ ਦਰ ਵਿੱਚ ਤੇਜ਼ੀ ਨਾਲ਼ ਕਮੀ ਆਈ। ਮਜ਼ਦੂਰ ਜਮਾਤ ਵਿਰੁੱਧ ਕੋਈ ਹਮਲਾਵਰ ਰਵੱਈਆ ਨਾ ਅਪਣਾ ਸਕਣ ਕਾਰਨ ਆਰਥਿਕ ਸੰਕਟ ਦੇ ਦਬਾਅ ਨੂੰ ਹੇਠਲੇ ਮੱਧ ਵਰਗਾਂ ਅਤੇ ਵਿਚਕਾਰਲੀਆਂ ਜਮਾਤਾਂ ਵੱਲ ਮੋੜ ਦਿੱਤਾ ਗਿਆ। ਸੰਕਟ ਕਾਰਨ ਜੋ ਜਮਾਤ ਸਭ ਤੋਂ ਤੇਜ਼ੀ ਨਾਲ਼ ਤਬਾਹ ਹੋ ਕੇ ਸੜਕਾਂ ’ਤੇ ਉਤਰ ਰਹੀ ਸੀ ਉਹ ਛੋਟੇ ਸਨਅਤਕਾਰਾਂ ਅਤੇ ਵਪਾਰੀਆਂ ਦੀ ਜਮਾਤ। ਕਾਰਨ ਇਹ ਸੀ ਕਿ ਉਹ ਕਿਰਤ ਦੀ ਲੁੱਟ ਦੀ ਦਰ ਵਧਾ ਸਕਣ ਵਿੱਚ ਪੂਰੀ ਤਰ੍ਹਾਂ ਅਯੋਗ ਸਨ।

ਵੱਡੀ ਪੂੰਜੀਪਤੀ ਜਮਾਤ ਨੂੰ ਇਸ ਸਮੇਂ ਕਿਸੇ ਅਜਿਹੀ ਰਾਜਨੀਤਿਕ ਤਾਕਤ ਦੀ ਲੋੜ ਸੀ ਜੋ ਤਬਾਹ ਹੋ ਰਹੇ। ਹੇਠਲੇ ਮੱਧਵਰਗ, ਆਮ ਸ਼ਹਿਰੀ ਕਿਰਤੀ ਆਬਾਦੀ ਦੇ ਇੱਕ ਹਿੱਸੇ, ਦਰਮਿਆਨੀਆਂ ਜਮਾਤਾਂ ਦੀ ਪ੍ਰਤੀਕ੍ਰਿਆ ਦੇ ਨਿਸ਼ਾਨੇ ’ਤੇ ਜੱਥੇਬੰਦ ਕਿਰਤੀ ਲਹਿਰ ਨੂੰ ਲਿਆ ਸਕੇ ਅਤੇ ਉਨ੍ਹਾਂ ਨੂੰ ਇਸ ਗੱਲ ’ਤੇ ਸਹਿਮਤ ਕਰ ਸਕੇ ਕਿ ਸਾਰੀ ਮੁਸੀਬਤ ਦੀ ਜੜ੍ਹ ਕਮਿਊਨਿਸਟ, ਟ੍ਰੇਡ ਯੂਨੀਅਨਾਂ ਅਤੇ ਜੱਥੇਬੰਦ ਮਜ਼ਦੂਰ ਅਬਾਦੀ ਹੈ ਇਸ ਕੰਮ ਨੂੰ ਨਾਜ਼ੀ ਪਾਰਟੀ ਨਾਲ਼ੋਂ ਬਿਹਤਰ ਕੋਈ ਹੋਰ ਨੇਪਰੇ ਨਹੀਂ ਚਾੜ੍ਹ ਸਕਦਾ ਸੀ।

ਇਸ ਸੰਕਟ ਦੇ ਦੌਰ ਵਿੱਚ ਜੇਕਰ ਕੋਈ ਇਨਕਲਾਬੀ ਅਗਵਾਈ ਮਜ਼ਦੂਰ ਲਹਿਰ ਨੂੰ ਮੌਜੂਦਾ ਢਾਂਚੇ ’ਚੋਂ ਬਾਹਰ ਲੈ ਜਾਣ ਵੱਲ ਅੱਗੇ ਵਧਾ ਸਕਦੀ ਤਾਂ ਤਸਵੀਰ ਕੁੱਝ ਹੋਰ ਹੀ ਹੁੰਦੀ, ਪਰ ਸਮਾਜਿਕ ਜਮਹੂਰੀਆਂ ਦੀ ਜਕੜ ਵਿੱਚ ਮਜ਼ਦੂਰ ਲਹਿਰ ਬਸ ਮਿਲੀਆਂ ਹੋਈਆਂ ਰਿਆਇਤਾਂ ਅਤੇ ਸਹੂਲਤਾਂ ਨਾਲ਼ ਚਿੰਬੜੇ ਰਹਿਣਾ ਚਾਹੁੰਦੀ ਸੀ। ਉਸ ਤੋਂ ਅੱਗੇ ਨਹੀਂ ਜਾਣਾ

ਚਾਹੁੰਦੀ ਸੀ। ਜਾਂ ਇੰਞ ਕਹੀਏ ਕਿ ਸਮਾਜਿਕ ਜਮਹੂਰੀ ਅਗਵਾਈ ਨੇ ਉਸਨੂੰ ਪੂੰਜੀਵਾਦੀ ਢਾਂਚੇ ਅੰਦਰ ਮਿਲੇ ਸੁਧਾਰਾਂ ਨੂੰ ਹੀ ਬਚਾਈ ਰੱਖਣ ਲਈ ਪ੍ਰੇਰਿਤ ਕੀਤਾ, ਉਸਤੋਂ ਅੱਗੇ ਜਾਣ ਨੂੰ ਨਹੀਂ। ਪਰ ਇਨ੍ਹਾਂ ਸੁਧਾਰਾਂ ਨੂੰ ਕਾਇਮ ਰੱਖਣ ਲਈ ਜਰਮਨ ਪੂੰਜੀਪਤੀ ਜਮਾਤ ਹੁਣ ਤਿਆਰ ਨਹੀਂ ਸੀ ਕਿਉਂਕਿ ਹੁਣ ਉਹ ਉਸਦੀ-ਮਜ਼ਬੂਰੀ ਨਹੀਂ ਰਹਿ ਗਿਆ ਸੀ ਅਤੇ ਇਹ ਉਸ ਲਈ ਹੁਣ ਅਸੰਭਵ ਵੀ ਨਹੀਂ ਰਹਿ ਗਿਆ ਸੀ। ਉਹ ਹਮਲੇ ਲਈ ਤਿਆਰ ਸੀ। ਪਰ ਮਜ਼ਦੂਰ ਜਮਾਤ ਉੱਥੇ ਦੀ ਉੱਥੇ ਖੜੀ ਰਹਿ ਗਈ। ਨਤੀਜਾ ਇਹ ਹੋਇਆ ਕਿ ਆਰਥਿਕ ਸੰਕਟ ਵੱਧਣ ਨਾਲ਼ ਜੱਥੇਬੰਦ ਮਜ਼ਦੂਰ ਜਮਾਤ ਤੋਂ ਬਾਹਰ ਵਾਲੀ ਕਿਰਤੀ ਆਬਾਦੀ, ਹੇਠਲੀ ਮੱਧਵਰਗੀ ਆਬਾਦੀ ਅਤੇ ਦਰਮਿਆਨੀ ਅਬਾਦੀ ਦੇ ਸਾਹਮਣੇ ਬੇਰੁਜ਼ਗਾਰੀ, ਅਸੁਰੱਖਿਆ ਅਤੇ ਅਨਿਸ਼ਚਿਤਤਾ ਦਾ ਸੰਕਟ ਵਧਦਾ ਗਿਆ ਜਿਸਨੇ ਉਸ ਪ੍ਰਤੀਕ੍ਰਿਆ ਨੂੰ ਜਨਮ ਦਿੱਤਾ ਜਿਸਦੀ ਵਰਤੋਂ ਨਾਜ਼ੀਆਂ ਨੇ ਕੀਤੀ। ਇਸੇ ਪ੍ਰਤੀਕ੍ਰਿਆ ਨੂੰ ਉਨ੍ਹਾਂ ਨੇ ਇੱਕ ਨਸਲਵਾਦੀ ਸ਼ਕਲ ਵੀ ਦੇ ਦਿੱਤੀ ਕਿਉਂਕਿ ਇਸਦੇ ਬਿਨਾਂ ਇੰਨੇ ਵੱਡੇ ਪੱਧਰ ’ਤੇ ਪਿਛਾਖੜੀ ਲਾਮਬੰਦੀ ਸੰਭਵ ਨਹੀਂ ਸੀ। ਸਿੱਟੇ ਵਜੋਂ, ਇਸ ਸਾਰੀ ਅਨਿਸ਼ਚਿਤਤਾ ਅਤੇ ਅਸੁਰੱਖਿਆ ਲਈ ਯਹੂਦੀਆਂ ਨੂੰ ਜ਼ਿੰਮੇਵਾਰ ਮੰਨਿਆ ਗਿਆ।

ਦੂਜੇ ਪਾਸੇ ਸਮਾਜਿਕ ਜਮਹੂਰੀਆਂ ਨੇ ਜੁੰਕਰ ਅਤੇ ਧਨੀ ਕਿਸਾਨਾਂ ਦੇ ਗਲ਼ਬੇ ਨੂੰ ਖੇਤੀ ਵਿੱਚੋਂ ਤੋੜਨ ਵਾਲ਼ੇ ਭੂਮੀ ਸੁਧਾਰਾਂ ਲਈ ਵੀ ਸੱਤ੍ਹਾ ’ਤੇ ਦਬਾਅ ਨਹੀਂ ਪਾਇਆ। ਧਿਆਨ ਦੇਣ ਯੋਗ ਹੈ ਕਿ ਇਹ ਦਬਾਅ ਪਾਉਣ ਲਈ ਸਮਾਜਿਕ ਜਮਹੂਰੀਆਂ ਕੋਲ਼ ਪੂਰਨ ਤਾਕਤ ਸੀ। ਇਹ ਉਦਾਹਰਣ ਉਦੋਂ ਦੇਖਣ ਨੂੰ ਮਿਲ਼ੀ ਸੀ ਜਦੋਂ 1926 ਵਿੱਚ ਰਾਜਕੁਮਾਰਾਂ ਨੂੰ ਰਾਜ ਤੋਂ ਮਿਲਣ ਵਾਲ਼ੇ ਖਰਚੇ ਨੂੰ ਖ਼ਤਮ ਕਰਨ ਲਈ ਉਨ੍ਹਾਂ ਨੇ ਸਫਲ ਲਹਿਰ ਚਲਾਈ ਸੀ। ਇਸੇ ਜਮਹੂਰੀਕਰਨ ਦੀ ਪ੍ਰਕਿਰਿਆ ਨੂੰ ਅੱਗੇ ਵਧਾਉਂਦੇ ਹੋਏ ਉਹ ਰੈਡੀਕਲ ਭੂਮੀ ਸੁਧਾਰਾਂ ਰਾਹੀਂ ਹਾਕਮ ਜਮਾਤਾਂ ਦੇ ਸਭ ਤੋਂ ਵੱਡੇ ਫਾਸਿਸਟ ਹਿੱਸੇ ਈਸਟ ਏਲਬੇ ਦੇ ਜੁੰਕਰਾਂ ਦੇ ਗਲਬੇ ਨੂੰ ਤੋੜ ਕੇ ਹਾਕਮ ਜਮਾਤ ਦੀ ਤਾਕਤ ਨੂੰ ਕਮਜ਼ੋਰ ਕਰ ਸਕਦੇ ਸਨ। ਅਜਿਹਾ ਕਰਨਾ ਇਸ ਲਈ ਵੀ ਆਸਾਨ ਸੀ ਕਿਉਂਕਿ ਜੁੰਕਰਾਂ ਅਤੇ ਵੱਡੀਆਂ ਪੂੰਜੀਪਤੀ ਜਮਾਤਾਂ ਅਤੇ ਬੈਂਕਾਂ ਵਿਚਾਲ਼ੇ ਪਹਿਲਾਂ ਤੋਂ ਹੀ ਵਿਰੋਧਤਾਈਆਂ ਮੌਜੂਦ ਸਨ। ਪਰ ਸਮਾਜਿਕ ਜਮਹੂਰੀਆਂ ਨੇ ਇੰਞ ਨਹੀਂ ਕੀਤਾ ਅਤੇ ਬਸ ਮਜ਼ਦੂਰ ਲਹਿਰ ਨੂੰ ਮਿਲੀਆਂ ਰਿਆਇਤਾਂ ਨਾਲ਼ ਚਿੰਬੜੇ ਰਹਿਣ ਦੇ ਹਮਾਇਤੀ ਬਣੇ ਰਹੇ। ਮਿਲ਼ੀਆਂ ਸਹੂਲਤਾਂ ਨੂੰ ਕਾਇਮ ਰੱਖਣ ਲਈ ਸਮਾਜਿਕ ਜਮਹੂਰੀ ਵੱਡੀ ਪੂੰਜੀਪਤੀ ਜਮਾਤ ਦੀਆਂ ਸ਼ਰਤਾਂ ’ਤੇ ਉਸ ਸਮਝੌਤੇ ਨੂੰ ਕਾਇਮ ਰੱਖਣਾ ਚਾਹੁੰਦੇ ਸਨ। ਜਦੋਂਕਿ ਪੂੰਜੀਪਤੀ ਜਮਾਤ ਇਨ੍ਹਾਂ ਸਹੂਲਤਾਂ ਨੂੰ ਖਤਮ ਕਰਕੇ ਹਮਲਾ ਕਰਨ ਦੀ ਤਿਆਰੀ ਕਰ ਚੁੱਕੀ ਸੀ। 1926 ਵਿੱਚ **ਪਾਲ ਸਿਲਵਰਬਰਗ** ਨੇ ਇੱਕ ਬਿਆਨ **ਜਰਮਨ ਲੀਗ ਆਫ਼ ਇੰਡਸਟ੍ਰੀਜ਼** ਵਿੱਚ ਦਿੱਤਾ ਜੋ ਜ਼ਿਕਰ ਯੋਗ ਹੈ। ਉਨ੍ਹਾਂ ਨੇ ਕਿਹਾ, “**ਸਮਾਜਿਕ ਜਮਹੂਰੀਅਤ ਨੂੰ ਅਸਲੀਅਤ ਵਿੱਚ ਮੁੜ ਆਣਾ ਚਾਹੀਦਾ ਹੈ ਅਤੇ ਰੈਡੀਕਲ ਸਿਧਾਂਤਵਾਦ ਛੱਡ ਕੇ ਹਮੇਸ਼ਾ ਹਾਨੀਕਾਰਕ ਰਹੀ ਸੜਕ ਅਤੇ ਜੋਰ ਦੀ ਨੀਤੀ ਨੂੰ ਛੱਡ ਦੇਣਾ ਚਾਹੀਦਾ ਹੈ। ਉਹਨੂੰ ਜ਼ਿੰਮੇਵਾਰ ਤਰੀਕੇ ਨਾਲ਼ ਮਾਲਕਾਂ ਨਾਲ਼ ਉਨ੍ਹਾਂ ਦੀਆਂ ਹਿਦਾਇਤਾਂ ਵਿੱਚ ਸਹਿਯੋਗ ਕਰਨਾ ਚਾਹੀਦਾ**

**ਹੈ।''** ਹੁਣ ਥੋੜ੍ਹਾ ਇਸ ਕਥਨ ਦੀ ਤੁਲਨਾ ਬੁੱਧਦੇਵ ਭੱਟਾਚਾਰੀਆ ਦੇ ਉਸ ਕਥਨ ਨਾਲ਼ ਕਰੋ ਜੋ ਉਨ੍ਹਾਂ ਨੇ ਕੁੱਝ ਸਮੇਂ ਪਹਿਲਾਂ ਟ੍ਰੇਡ ਯੂਨੀਅਨ ਕਾਰਕੁਨਾਂ ਦੀ ਇੱਕ ਦੀ ਮੀਟਿੰਗ ਵਿੱਚ ਦਿੱਤਾ ਸੀ। ਇਸ ਵਿੱਚ ਬੁੱਧਦੇਵ ਭੱਟਾਚਾਰੀਆ ਨੇ ਕਿਹਾ ਕਿ ਕਮਿਊਨਿਸਟਾਂ ਨੂੰ ਬਦਲੇ ਹਾਲਾਤ ਨੂੰ ਸਮਝਣਾ ਚਾਹੀਦਾ ਹੈ ਮਾਲਕਾਂ ਨਾਲ਼ ਸਹਿਯੋਗ ਕਰਨਾ ਚਾਹੀਦਾ ਹੈ। ਜਮਾਤੀ ਘੋਲ਼ ਦਾ ਦੌਰ ਹੁਣ ਬੀਤ ਚੁੱਕਾ ਹੈ। ਅੱਜ ਕਿਰਤ ਨੂੰ ਪੂੰਜੀ ਨਾਲ਼ ਵਿਕਾਸ ਲਈ ਉਸਦੀਆਂ ਸ਼ਰਤਾਂ 'ਤੇ ਸਹਿਯੋਗ ਕਰਨਾ ਚਾਹੀਦਾ ਹੈ!

1929 ਵਿੱਚ ਜਰਮਨ ਪੂੰਜੀਪਤੀ ਜਮਾਤ ਨੇ ਪਹਿਲਾ ਵੱਡਾ ਹਮਲਾ ਕਰਦੇ ਹੋਏ **ਰੈੱਡ ਫਰੰਟ ਯੂਨੀਅਨ** 'ਤੇ ਰੋਕ ਲਗਾ ਦਿੱਤੀ। ਦੂਸਰੇ ਪਾਸੇ ਨਾਜ਼ੀਆਂ ਦੇ ਗੁੰਡਿਆਂ ਅਤੇ ਕਾਤਲਾਂ ਦੇ ਝੁੰਡ ਘੁੰਮ ਰਹੇ ਸਨ। ਸਮਾਜਿਕ ਜਮਹੂਰੀ ਚੁੱਪ ਰਹੇ। ਇਸਦੇ ਬਾਅਦ 1932 ਤੱਕ ਅਜਿਹੇ ਹਮਲੇ ਜਾਰੀ ਰਹੇ ਅਤੇ ਸਮਾਜਿਕ ਜਮਹੂਰੀ ਹੱਥ 'ਤੇ ਹੱਥ ਧਰ ਕੇ ਬੈਠੇ ਰਹੇ। ਕਾਰਨ ਇਹ ਸੀ ਕਿ ਇਸਦਾ ਜਵਾਬ ਇਨਕਲਾਬ ਦੇ ਹੀ ਰਾਹੀਂ ਦਿੱਤਾ ਜਾ ਸਕਦਾ ਸੀ ਅਤੇ ਉਸ ਰਾਹ 'ਤੇ ਪ੍ਰੋਲੇਤਾਰੀ ਜਮਾਤ ਦੇ ਗੱਦਾਰ ਸੋਧਵਾਦੀ ਚੱਲ ਨਹੀਂ ਸਕਦੇ ਸਨ। ਆਪਣੀ ਇਸ ਚੁੱਪ ਕਰਕੇ ਸਮਾਜਿਕ ਜਮਹੂਰੀ ਉਸ ਜੱਥੇਬੰਦ ਮਜ਼ਦੂਰ ਲਹਿਰ ਵਿੱਚ ਵੀ ਆਪਣਾ ਆਧਾਰ ਗੁਆਉਂਦੇ ਗਏ ਜੋ ਉਨ੍ਹਾਂ ਦਾ ਗੜ੍ਹ ਸੀ। ਮਜ਼ਦੂਰ ਅਬਾਦੀ ਦਾ ਵੀ ਇੱਕ ਹਿੱਸਾ ਨਾਜ਼ੀਆਂ ਦੇ ਖੇਮੇ ਵੱਲ ਜਾਣ ਲੱਗਿਆ। ਨਤੀਜਾ ਇਹ ਹੋਇਆ ਕਿ 1932 ਵਿੱਚ **ਵਾਨ ਪੇਪਨ** ਨਾਮੀ ਖੱਬੇਪੱਖੀ ਆਗੂ ਦੀ ਅਗਵਾਈ ਵਿੱਚ ਤਖ਼ਤਾਪਲਟ ਹੋਇਆ ਅਤੇ ਗੱਠਜੋੜ ਸਰਕਾਰ ਡਿੱਗ ਗਈ ਜਿਸਦਾ ਮੁੱਖ ਹਿੱਸਾ ਸਮਾਜਿਕ ਜਮਹੂਰੀ ਸਨ। ਥੋੜ੍ਹੇ ਹੀ ਸਮੇਂ 'ਚ ਵੀਮਰ ਗਣਰਾਜ ਦੇ ਬੁਰਜੂਆ ਜਮਹੂਰੀ ਸੰਵਿਧਾਨ ਦੀਆਂ ਹੀ ਕਮੀਆਂ ਦਾ ਫਾਇਦਾ ਲੈ ਕੇ ਇੱਕ ਇਨੇਬਲਿੰਗ ਐਕਟ ਲਿਆਂਦਾ ਗਿਆ ਅਤੇ ਸੰਸਦੀ ਲੋਕਤੰਤਰ ਨੂੰ ਤਾਨਾਸ਼ਾਹੀ ਵਿੱਚ ਤਬਦੀਲ ਕਰ ਦਿੱਤਾ ਗਿਆ ਸੰਸਦ ਵਿੱਚ ਸਮਾਜਿਕ ਜਮਹੂਰੀਆਂ ਅਤੇ ਬੁਰਜੂਆ ਉਦਾਰਵਾਦੀਆਂ ਵਿਰੁੱਧ ਮੁੱਖ ਤੌਰ 'ਤੇ ਦੋ ਪਾਰਟੀਆਂ ਨਾਲ਼ ਆ ਗਈਆਂ — **ਨੈਸ਼ਨਲ ਜਰਮਨ ਪੀਪਲਜ਼ ਪਾਰਟੀ** ਅਤੇ **ਨਾਜ਼ੀ ਪਾਰਟੀ**। ਚੋਣਾਂ 'ਤੋਂ ਪਹਿਲਾਂ ਸਮਾਜਿਕ ਜਮਹੂਰੀਆਂ ਅਤੇ ਉਦਾਰਵਾਦੀਆਂ ਵਿਰੁੱਧ ਜ਼ਬਰਦਸਤ ਪ੍ਰਚਾਰ ਮੁਹਿੰਮ ਚਲਾਈ ਗਈ। ਉਨ੍ਹਾਂ ਨੂੰ ਗੱਦਾਰ ਅਤੇ ਸੰਕਟ ਦਾ ਜ਼ਿੰਮੇਵਾਰ ਦੱਸਿਆ ਗਿਆ। 1932 ਦੀਆਂ ਚੋਣਾਂ ਵਿੱਚ ਇਨ੍ਹਾਂ ਦੋਵਾਂ ਪਾਰਟੀਆਂ ਨੂੰ ਮਿਲਾ ਕੇ 42 ਪ੍ਰਤੀਸ਼ਤ ਵੋਟਾਂ ਮਿਲੀਆਂ ਜਿਸ ਵਿੱਚ 33 ਪ੍ਰਤੀਸ਼ਤ ਨਾਜ਼ੀ ਪਾਰਟੀ ਦੀਆਂ ਸਨ। 1933 ਵਿੱਚ ਦੁਬਾਰਾ ਚੋਣਾਂ ਹੋਈਆਂ ਜਿਸ ਵਿੱਚ ਸਿਰਫ਼ ਨਾਜ਼ੀ ਪਾਰਟੀ ਨੂੰ 44 ਪ੍ਰਤੀਸ਼ਤ ਵੋਟਾਂ ਮਿਲੀਆਂ ਇਸ ਨਾਲ਼ ਹਿਟਲਰ ਸੱਤ੍ਹਾ 'ਚ ਆਇਆ ਅਤੇ ਜਰਮਨੀ ਵਿੱਚ ਫਾਸੀਵਾਦ ਨੂੰ ਜਿੱਤ ਹਾਸਲ ਹੋਈ।

ਜਰਮਨੀ ਵਿੱਚ ਫਾਸੀਵਾਦ ਦੀ ਜਿੱਤ ਦੇ ਇਸ ਸੰਖੇਪ ਇਤਿਹਾਸ 'ਤੇ ਨਜ਼ਰ ਮਾਰਨ ਬਾਅਦ ਅਸੀਂ ਕੁੱਝ ਨਤੀਜਿਆਂ ਨੂੰ ਤਰਤੀਬਵਾਰ ਸਮਝ ਸਕਦੇ ਹਾਂ।

ਜਰਮਨੀ ਵਿੱਚ ਫਾਸੀਵਾਦ ਦੀ ਜ਼ਮੀਨ ਕਿਹੜੇ ਰੂਪ 'ਚ ਮੌਜੂਦ ਸੀ? ਜਰਮਨੀ ਵਿੱਚ ਪੂੰਜੀਵਾਦੀ ਵਿਕਾਸ ਦੇਰ ਨਾਲ਼ ਸ਼ੁਰੂ ਹੋਇਆ। ਪਰ ਸ਼ੁਰੂ ਹੋਣ ਬਾਅਦ ਇਹ ਬੇਹੱਦ ਤੇਜ਼

ਗਤੀ ਨਾਲ਼ ਹੋਇਆ ਅਤੇ ਬਿਨਾ ਕਿਸੇ ਬੁਰਜੂਆ ਜਮਹੂਰੀ ਇਨਕਲਾਬ ਦੇ ਹੋਇਆ। ਸਿੱਟੇ ਵਜੋਂ ਦੋ ਘਟਨਾਵਾਂ ਸਾਹਮਣੇ ਆਈਆਂ। ਇੱਕ, ਪਿੱਛੜਾਪਨ ਸਾਰੇ ਖੇਤਰਾਂ ਅਤੇ ਸਾਰੇ ਰੂਪਾਂ ਵਿੱਚ ਛੁੱਟ ਗਿਆ ਅਤੇ ਆਧੁਨਿਕੀਕਰਨ ਅਤੇ ਲੋਕਾਂ ਦੀ ਚੇਤਨਾ ਦੇ ਜਮਹੂਰੀਕਰਨ ਬਿਨਾਂ ਹੀ ਅਦੁੱਤੀ ਰਫ਼ਤਾਰ ਨਾਲ਼ ਪੂੰਜੀਵਾਦੀ ਵਿਕਾਸ ਹੋਇਆ। ਇੰਗਲੈਂਡ ਅਤੇ ਫਰਾਂਸ ਵਰਗੇ ਦੇਸ਼ਾਂ ਵਿੱਚ ਪੂੰਜੀਵਾਦ ਇਨਕਲਾਬੀ ਪ੍ਰਕਿਰਿਆ ਨਾਲ਼ ਆਇਆ ਅਤੇ ਉਸ ਬਾਅਦ ਇੱਕ ਲੰਬਾ ਅਤੇ ਡੂੰਘਾ ਵਿਕਾਸ ਹੋਇਆ ਜਿਸਨੇ ਜਗੀਰੂ ਅਤੇ ਗੈਰ ਜਮਹੂਰੀ ਰੁਝਾਨਾਂ ਨੂੰ ਸਮਾਜ ਦੇ ਰੋਮ-ਰੋਮ 'ਚੋਂ ਖਤਮ ਕਰ ਦਿੱਤਾ। ਦੂਸਰੀ ਘਟਨਾ ਇਹ ਸੀ ਕਿ ਇਸ ਤੇਜ਼ ਪੂੰਜੀਵਾਦੀ ਵਿਕਾਸ ਨੇ ਜਿਸ ਰਫ਼ਤਾਰ ਨਾਲ਼ ਪਿੰਡਾਂ ਅਤੇ ਸ਼ਹਿਰਾਂ ਵਿੱਚ ਕਿਰਤੀਆਂ ਨੂੰ ਉਨ੍ਹਾਂ ਦੀ ਜਗ੍ਹਾ ਤੋਂ ਉਜਾੜਿਆ, ਉਸਨੇ ਭਿਅੰਕਰ ਅਸੁਰੱਖਿਆ ਅਤੇ ਅਨਿਸ਼ਚਿਤਤਾ ਨੂੰ ਜਨਮ ਦਿੱਤਾ। ਕਹਿਣ ਦੀ ਲੋੜ ਨਹੀਂ ਕਿ ਇਸ ਅਸੁਰੱਖਿਆ ਅਤੇ ਅਨਿਸ਼ਚਿਤਤਾ ਨੂੰ ਪੂੰਜੀਵਾਦੀ ਢਾਂਚੇ ਵਿਰੁੱਧ ਇੱਕ ਇਨਕਲਾਬੀ ਤਾਕਤ ਵਿੱਚ ਤਬਦੀਲ ਕੀਤਾ ਜਾ ਸਕਦਾ ਸੀ। ਪਰ ਸਮਾਜਿਕ ਜਮਹੂਰੀ ਲਹਿਰ ਦੀ ਮਜ਼ਦੂਰ ਜਮਾਤ ਨਾਲ਼ ਗੱਦਾਰੀ ਅਤੇ ਜਰਮਨ ਕਮਿਊਨਿਸਟ ਪਾਰਟੀ ਦੀ ਅਸਫਲਤਾ ਕਾਰਨ ਅਜਿਹਾ ਨਹੀਂ ਹੋ ਸਕਿਆ। ਨਾਜ਼ੀਵਾਦ ਤੇਜ਼ ਗਤੀ ਨਾਲ਼ ਹੋਏ ਉਸ ਪੂੰਜੀਵਾਦੀ ਵਿਕਾਸ ਦਾ ਪਿਛਾਖੜੀ ਜਵਾਬ ਸੀ ਜਿਸਨੇ ਕਰੋੜਾਂ ਲੋਕਾਂ ਨੂੰ ਆਰਥਿਕ ਸਮਾਜਿਕ ਅਤੇ ਭੂਗੋਲਿਕ ਰੂਪ ਨਾਲ਼ ਵਿਸਥਾਪਿਤ ਕਰ ਦਿੱਤਾ ਸੀ।

ਜਰਮਨੀ ਵਿੱਚ ਭੂਮੀ ਸੁਧਾਰ ਇਨਕਲਾਬੀ ਤਰੀਕੇ ਨਾਲ਼ ਨਹੀਂ ਹੋਇਆ, ਜਿਸ ਵਿੱਚ ਵਾਹੁਣ ਵਾਲ਼ੇ ਨੂੰ ਹੀ ਜ਼ਮੀਨ ਦਾ ਮਾਲਿਕ ਬਣਾ ਦਿੱਤਾ ਗਿਆ ਹੋਵੇ। ਉੱਥੇ ਪ੍ਰਸ਼ੀਆਈ ਤਰੀਕੇ ਨਾਲ਼ ਭੂਮੀ ਸੁਧਾਰ ਹੋਏ ਜਿਸ ਵਿੱਚ ਜਗੀਰੂ ਭੂਮੀ ਮਾਲਕਾਂ ਨੂੰ ਹੀ ਪੂੰਜੀਵਾਦੀ ਕੁਲਕਾਂ ਅਤੇ ਫਾਰਮਰਾਂ ਵਿੱਚ ਤਬਦੀਲ ਹੋ ਜਾਣ ਦਿੱਤਾ ਗਿਆ। ਇਹ ਜਮਾਤ ਭਿਅੰਕਰ ਪਿਛਾਖੜੀ ਜਮਾਤ ਸੀ। ਇਸਦੇ ਇਲਾਵਾ ਅਧੂਰੇ ਭੂਮੀ ਸੁਧਾਰਾਂ ਨਾਲ਼ ਇੱਕ ਅਮੀਰ ਕਿਸਾਨਾਂ ਦੀ ਜਮਾਤ ਪੈਦਾ ਹੋਈ। ਇਹ ਜਮਾਤਾਂ ਪੂੰਜੀਵਾਦੀ ਢਾਂਚੇ ਨਾਲ਼ ਡੂੰਘਾਈ ਨਾਲ਼ ਜੁੜੀਆਂ ਹੋਈਆਂ ਸਨ ਅਤੇ ਅੰਦਰੋਂ ਧੁਰ ਜਮਹੂਰੀਅਤ-ਵਿਰੋਧੀ ਸਨ। ਪੂੰਜੀਵਾਦੀ ਢਾਂਚੇ ਦੇ ਸੰਕਟ ਕਾਰਨ ਪੈਦਾ ਹੋਈ ਪ੍ਰਤਿਕਿਰਿਆ ਦਾ ਇੱਕ ਅਹਿਮ ਹਿੱਸਾ ਇਹ ਜਮਾਤਾਂ ਸਨ। ਇਹ ਜਮਾਤਾਂ ਨਾਜ਼ੀ ਪਾਰਟੀ ਦੇ ਸਮਾਜਿਕ ਆਧਾਰ ਬਣੀਆਂ। ਜੁੰਕਰਾਂ ਦੇ ਖਾਸ ਹੱਕਾਂ ਦੇ ਬਚੇ ਰਹਿਣ ਕਾਰਨ ਸਮਾਜਿਕ ਜਮਹੂਰੀਆਂ ਦਾ ਆਮ ਕਿਸਾਨਾਂ ਵਿੱਚ ਕੋਈ ਅਧਾਰ ਨਹੀਂ ਬਣ ਸਕਿਆ। ਇਹ ਕਿਸਾਨ ਫਾਸੀਵਾਦੀ ਉਭਾਰ ਸਮੇਂ ਜਾਂ ਤਾਂ ਬੇਕਾਰ ਬੈਠੇ ਰਹੇ ਜਾਂ ਫਾਸੀਵਾਦੀਆਂ ਦੇ ਹਮਾਇਤੀ ਬਣੇ। ਉਹਨਾਂ ਨੂੰ ਵੀ ਆਪਣੀ ਅਨਿਸ਼ਚਿਤਤਾ ਦਾ ਇਲਾਜ ਇੱਕ ਫਾਸੀਵਾਦੀ ਸੱਤ੍ਹਾ 'ਚ ਨਜ਼ਰ ਆ ਰਿਹਾ ਸੀ। ਸਪੱਸ਼ਟ ਹੈ ਬਾਅਦ ਵਿੱਚ ਇਹ ਇੱਕ ਵਹਿਮ ਸਾਬਤ ਹੋਇਆ, ਪਰ ਉਦੋਂ ਤੱਕ ਕਾਫ਼ੀ ਦੇਰ ਹੋ ਚੁੱਕੀ ਸੀ।

1919 ਤੋਂ ਬਾਅਦ ਵੀਮਰ ਗਣਰਾਜ ਦੀ ਸ਼ੁਰੂਆਤ ਨਾਲ਼ ਜੋ ਰਾਜ ਹੋਂਦ 'ਚ ਆਇਆ ਉਹ ਇੱਕ ਕਲਿਆਣਕਾਰੀ ਰਾਜ ਸੀ। ਕਲਿਆਣਕਾਰੀ ਨੀਤੀਆਂ ਜਰਮਨ ਪੂੰਜੀਪਤੀ ਜਮਾਤ ਦੀ ਮਜਬੂਰੀ ਸਨ, ਕਿਉਂਕਿ ਯੁੱਧ ਦੇ ਬਾਅਦ ਮਜ਼ਦੂਰ ਲਹਿਰ ਨਾਲ਼ ਉਹ

ਸਿੱਧੀ ਟੱਕਰ ਮੁੱਲ ਨਹੀਂ ਲੈ ਸਕਦੀ ਸੀ ਅਤੇ ਰੂਸ ਦੀ ਉਦਾਹਰਨ ਉਸਦੇ ਸਾਹਮਣੇ ਸੀ। ਇਹ ਸਮਝ ਬਣਾਉਣ ਵਿੱਚ ਸਮਾਜਿਕ ਜਮਹੂਰੀਆਂ ਨੇ ਪੂੰਜੀਪਤੀ ਜਮਾਤ ਦੀ ਕਾਫੀ ਮਦਦ ਕੀਤੀ। ਮਜ਼ਦੂਰ ਜਮਾਤ ਨੂੰ ਸਾਰੀਆਂ ਰਿਆਇਤਾਂ ਦਿੱਤੀਆਂ ਗਈਆਂ। ਪਰ ਪੂੰਜੀਵਾਦੀ ਵਿਕਾਸ ਦੀ ਆਪਣੀ ਇੱਕ ਗਤੀ ਹੁੰਦੀ ਹੈ। ਮੁਨਾਫੇ ਦੀ ਦਰ ਵਧਾਉਂਦੇ ਜਾਣਾ ਹੋਂਦ ਦੀ ਸ਼ਰਤ ਸੀ। ਮਜ਼ਦੂਰ ਜਮਾਤ ਨੂੰ ਦਿੱਤੀਆਂ ਗਈਆਂ ਛੋਟਾਂ ਉਸ ਲਈ ਜਲਦੀ ਹੀ ਬੋਝ ਬਣ ਗਈਆਂ। ਕਲਿਆਣਕਾਰੀ ਨੀਤੀਆਂ ਮੁਨਾਫੇ ਦੀ ਦਰ ’ਤੇ ਇੱਕ ਬਰੇਕ ਦੇ ਬਰਾਬਰ ਸਨ। ਵਿੱਤੀ, ਉਦਯੋਗਿਕ ਪੂੰਜੀਪਤੀ ਜਮਾਤ ਅਤੇ ਕੁਲਕਾਂ-ਜੁੰਕਰਾਂ ਨੂੰ ਜਲਦੀ ਹੀ ਇੱਕ ਤਾਨਾਸ਼ਾਹ ਸੱਤ੍ਹਾ ਦੀ ਜ਼ਰੂਰਤ ਮਹਿਸੂਸ ਹੋਣ ਲੱਗੀ ਜੋ ਮਜ਼ਦੂਰ ਜਮਾਤ ’ਤੇ ਉਸਦੀ ਖੁੱਲ੍ਹੀ ਅਤੇ ਬੇਦਰਦ ਤਾਨਾਸ਼ਾਹੀ ਨੂੰ ਲਾਗੂ ਕਰ ਸਕੇ।

ਸਮਾਜਿਕ ਜਮਹੂਰੀਅਤ ਨੇ ਕਿਰਤੀ ਲਹਿਰ ਨੂੰ ਸੁਧਾਰਵਾਦ ਦੀਆਂ ਗਲੀਆਂ ਵਿੱਚ ਹੀ ਘੁਮਾਉਂਦੇ ਰਹਿਣ ਦਾ ਕੰਮ ਕੀਤਾ। ਉਹਨੇ ਪੂੰਜੀਵਾਦ ਦਾ ਕੋਈ ਬਦਲ ਨਹੀਂ ਦਿੱਤਾ ਅਤੇ ਨਾਲ਼ ਹੀ ਪੂੰਜੀਵਾਦ ਦੇ ਵੀ ਪੈਰਾਂ ਦੀ ਸੰਗਲੀ ਬਣ ਗਿਆ। ਉਸਦਾ ਕੁੱਲ ਮੰਤਵ ਸੀ ਪੂੰਜੀਵਾਦੀ ਜਮਹੂਰੀਅਤ ਅੰਦਰ ਰਹਿੰਦੇ ਹੋਏ ਵੇਤਨ-ਭੱਤਾ ਵਧਾਉਂਦੇ ਰਹਿਣਾ ਅਤੇ ਜੋ ਮਿਲ ਗਿਆ ਹੈ ਉਸ ਨਾਲ਼ ਚਿੰਬੜੇ ਰਹਿਣਾ। ਪਰ ਜੇ ਪੂੰਜੀਵਾਦੀ ਢਾਂਚਾ ਮੁਨਾਫਾ ਪੈਦਾ ਹੀ ਨਾ ਕਰ ਸਕੇ ਤਾਂ ਕੀ ਹੋਵੇਗਾ ? ਇਸ ਸਵਾਲ ਦਾ ਉਨ੍ਹਾਂ ਕੋਲ਼ ਕੋਈ ਜਵਾਬ ਨਹੀਂ ਸੀ। ਉਹ ਮੌਜੂਦਾ ਹਾਲਤ ਨੂੰ ਸਦਾ ਬਣਾਈ ਰੱਖਣ ਦਾ ਸੁਪਨਾ ਪਾਲ਼ੀ ਬੈਠੇ ਸਨ। ਜਦੋਂ ਕਿ ਪੂੰਜੀਵਾਦ ਦੀ ਕੁਦਰਤੀ ਗਤੀ ਕਦੇ ਇੰਞ ਨਹੀਂ ਹੋਣ ਦਿੰਦੀ। ਪੂੰਜੀਪਤੀ ਜਮਾਤ ਨੇ ਮੁਨਾਫੇ ਦੀ ਦਰ ਵਧਾਉਣੀ ਹੀ ਸੀ। ਉਸਦਾ ਟਿਕਾਊ ਸਾਧਨ ਇੱਕ ਹੀ ਸੀ — ਮਜ਼ਦੂਰਾਂ ਦੀ ਲੁੱਟ ਨੂੰ ਵਧਾਉਣਾ। ਉਹ ਜਥੇਬੰਦ ਮਜ਼ਦੂਰ ਲਹਿਰ ਦੇ ਬੂਤੇ ’ਤੇ ਸਮਾਜਿਕ ਜਮਹੂਰੀ ਕਰਨ ਨਹੀਂ ਦੇ ਰਹੇ ਸਨ। ਹੁਣ ਮੁਨਾਫੇ ਦੀ ਦਰ ਨੂੰ ਵਧਾਉਣ ਦਾ ਕੰਮ ਪੂੰਜੀਪਤੀ ਜਮਾਤ ਜਮਹੂਰੀ ਘੇਰੇ ਵਿੱਚ ਰਹਿ ਕੇ ਨਹੀਂ ਕਰ ਸਕਦੀ ਸੀ। ਵੱਡੀ ਪੂੰਜੀਪਤੀ ਜਮਾਤ ਨੂੰ ਇੱਕ ਸਰਵਸੱਤਾਵਾਦੀ ਰਾਜ ਦੀ ਲੋੜ ਸੀ ਜੋ ਉਹਨੂੰ ਵੀਮਰ ਲੋਕਤੰਤਰ ਨਹੀਂ ਦੇ ਸਕਦਾ ਸੀ, ਜੋ ਕਿਰਤ ਅਤੇ ਪੂੰਜੀ ਦੇ ਸਮਝੌਤੇ ’ਤੇ ਟਿਕਿਆ ਸੀ। ਇਹ ਕੰਮ ਨਾਜ਼ੀ ਪਾਰਟੀ ਹੀ ਕਰ ਸਕਦੀ ਸੀ।

ਪੂੰਜੀਵਾਦੀ ਰਾਜ ਸੱਤ੍ਹਾ ਦਾ ਕੰਮ ਹੁੰਦਾ ਹੈ ਪੂੰਜੀਵਾਦੀ ਪੈਦਾਵਾਰ ਦੇ ਸੁਚਾਰੂ ਰੂਪ ਨਾਲ਼ ਚਲਦੇ ਰਹਿਣ ਦੀ ਗਰੰਟੀ ਕਰਨਾ ਅਤੇ ਪੂੰਜੀਵਾਦੀ ਪੈਦਾਵਾਰੀ ਸਬੰਧਾਂ ਦੀ ਹਿਫਾਜ਼ਤ ਕਰਨਾ। ਰਾਜ ਸੱਤ੍ਹਾ ਰਾਹੀਂ ਪੂੰਜੀਪਤੀ ਜਮਾਤ ਆਪਣੇ ਜਮਾਤੀ ਹਿੱਤਾਂ ਨੂੰ ਜੱਥੇਬੰਦ ਕਰਦੀ ਹੈ ਅਤੇ ਨਿੱਜੀ ਪੂੰਜੀਵਾਦੀ ਹਿੱਤਾਂ ਤੋਂ ਉੱਪਰ ਉੱਠਦਾ ਹੈ। ਵਿੱਚੋਂ-ਵਿੱਚੋਂ ਆਪਸੀ ਵਿਰੋਧਤਾਈਆਂ ਹੋਰ ਵੱਧਦੀਆਂ ਹਨ ਅਰਾਜਕਤਾ ਫੈਲਦੀ ਹੈ ਅਤੇ ਰਾਜਸੱਤ੍ਹਾ ਆਪਣੇ ਦਖਲ ਨਾਲ਼ ਚੀਜ਼ਾਂ ਨੂੰ ਦੁਬਾਰਾ ਸਹੀ ਜਗ੍ਹਾ ’ਤੇ ਲਿਆਂਉਦੀ ਹੈ। ਨਾਲ਼ ਹੀ ਪੂੰਜੀਵਾਦੀ ਸੱਤ੍ਹਾ ਕਿਰਤੀਆਂ ਨੂੰ ਇੱਕ ਜਮਾਤ ਦੇ ਰੂਪ ਵਿੱਚ ਜੱਥੇਬੰਦ ਨਹੀਂ ਹੋਣ ਦਿੰਦੀ ਅਤੇ ਉਨ੍ਹਾਂ ਨੂੰ ਕਿਸੇ ਕੌਮ, ਜਾਤ ਜਾਂ ਧਰਮ ਦੇ ਮੈਂਬਰ ਦੇ ਰੂਪ ਵਿੱਚ, ਭਾਵ ਇੱਕ ਨਾਗਰਿਕ ਦੇ ਤੌਰ ’ਤੇ ਹੋਂਦ ਬਚਾਈ ਰੱਖਣ ਦਾ ਯਤਨ ਕਰਦੀ ਹੈ। ਵੀਮਰ ਗਣਰਾਜ ਦੌਰਾਨ ਜਰਮਨੀ ਵਿੱਚ ਪੂੰਜੀਵਾਦੀ ਰਾਜ ਸੱਤ੍ਹਾ ਬੁਰਜੂਆ

ਜਮਾਤਾਂ ਦੇ ਹਿੱਤਾਂ ਨੂੰ ਜੱਥੇਬੰਦ ਕਰ ਸਕਣ ਵਿੱਚ ਅਸਫਲ ਰਿਹਾ। ਕਲਿਆਣਕਾਰੀ ਨੀਤੀਆਂ ਨੇ ਪੂੰਜੀਪਤੀ ਜਮਾਤ ਦੀ ਰਾਜਨੀਤਿਕ ਅਤੇ ਆਰਥਿਕ ਏਕਤਾ ਨੂੰ ਤੋੜ ਦਿੱਤਾ। ਸੰਕਟ ਦੇ ਦੌਰਾਂ ਵਿੱਚ ਪੂੰਜੀਵਾਦੀ ਹਿੱਤਾਂ ਅਤੇ ਲੋਕਾਂ ਦੇ ਹਿੱਤਾਂ ਦਰਮਿਆਨ ਤਾਲਮੇਲ ਬਣਾ ਸਕਣਾ ਔਖਾ ਹੋ ਜਾਂਦਾ ਹੈ। ਉੱਥੇ ਲੋਕਾਂ ਦੀਆਂ ਰਾਜ ਸੱਤ੍ਹਾ ਤੋਂ ਉਮੀਦਾਂ ਵੱਧ ਜਾਂਦੀਆਂ ਹਨ। ਜਦੋਂ ਕਿ ਰਾਜ ਸੱਤ੍ਹਾ ਉਨ੍ਹਾਂ ਨੂੰ ਪੂਰਾ ਕਰ ਸਕਣ ’ਚ ਹੋਰ ਅਯੋਗ ਹੋ ਚੁੱਕੀ ਹੁੰਦੀ ਹੈ। ਅਜਿਹੇ ਸਮੇਂ ਬੁਰਜੂਆਜ਼ੀ ਦੇ ਕੁੱਝ ਹਿੱਸੇ ਰਾਜ ਸੱਤ੍ਹਾ ਤੋਂ ਆਪਣੇ ਪੱਖ ਵਿੱਚ ਤਾਨਾਸ਼ਾਹੀ ਭਰਿਆ ਵਤੀਰਾ ਅਪਨਾਉਣ ਦੀ ਉਮੀਦ ਵਤੀਰਾ ਅਪਣਾਉਣ ਦੀ ਉਮੀਦ ਰੱਖਦੇ ਹਨ। ਇੰਞ ਨਾ ਹੋਣ ’ਤੇ ਵੱਡੀ ਪੂੰਜੀਪਤੀ ਜਮਾਤ ਵੱਧ ਤੋਂ ਵੱਧ ਪਿਛਾਖੜੀ ਅਤੇ ਅਣਉਦਾਰ ਹੁੰਦੀ ਜਾਂਦੀ ਹੈ। ਵੀਮਰ ’ਚ ਇਹੀ ਹੋਇਆ। ਕਿਰਤ ਅਤੇ ਪੂੰਜੀ ਵਿਚਾਲ਼ੇ ਸਮਾਜਿਕ ਜਮਹੂਰੀ ਸਮਝੌਤਾ ਰਾਜ ਸੱਤ੍ਹਾ ਨੂੰ ਵੱਡੀ ਪੂੰਜੀਪਤੀ ਜਮਾਤ ਦੀਆਂ ਲੋੜਾਂ ਮੁਤਾਬਿਕ ਖੁਲ੍ਹ ਕੇ ਕੰਮ ਨਹੀਂ ਕਰਨ ਦੇ ਰਿਹਾ ਸੀ। ਜਿਸ ਨਾਲ਼ ਪੂੰਜੀਵਾਦੀ ਸੰਕਟ ਡੂੰਘਾ ਹੋਈ ਜਾ ਰਿਹਾ ਸੀ। ਇਸ ਸੰਕਟ ਕਾਰਨ ਲੋਕਾਂ ਦਾ ਇੱਕ ਖਾਸਾ ਵੱਡਾ ਹਿੱਸਾ ਉਜੜਦਾ ਜਾ ਰਿਹਾ ਸੀ ਅਤੇ ਉਸ ਵਿੱਚ ਵੀ ਬੇਚੈਨੀ ਪੈਦਾ ਹੋ ਰਹੀ ਸੀ। ਵੱਡੀ ਪੂੰਜੀਪਤੀ ਜਮਾਤ ਨੇ ਨਾਜ਼ੀ ਪਾਰਟੀ ਰਾਹੀਂ ਇਸੇ ਬੇਚੈਨੀ ਦਾ ਫਾਇਦਾ ਲਿਆ ਅਤੇ ਉਹਨੂੰ ਪਿਛਾਖੜ ਦੀ ਲਹਿਰ ’ਚ ਤਬਦੀਲ ਕਰ ਦਿੱਤਾ। ਨਾਜ਼ੀ ਪਾਰਟੀ ਨੇ ਇਸਦੇ ਲਈ ਯਹੂਦੀ-ਵਿਰੋਧ, ਨਸਲੀ ਉੱਤਮਤਾ, ਕਮਿਊਨਿਜ਼ਮ-ਵਿਰੋਧ, ਜਮਹੂਰੀਅਤ ਵਿਰੋਧ ਵਰਗੇ ਸਿਧਾਂਤਾ ਦਾ ਸਹਾਰਾ ਲਿਆ।

ਸਮਾਜਿਕ ਜਮਹੂਰੀਆਂ ਦੇ ਜੁਝਾਰੂ ਅਰਥਵਾਦ ਅਤੇ ਟ੍ਰੇਡ ਯੂਨੀਅਨਵਾਦ ਕਾਰਨ ਮਜ਼ਦੂਰੀ ਵੱਧਦੀ ਰਹੀ, ਪਰ ਪੂੰਜੀਵਾਦੀ ਸੰਕਟ ਕਾਰਨ ਮੁਨਾਫੇ ਦੀ ਦਰ ਖੜ੍ਹੋਤ ’ਚ ਰਹੀ। ਇਸ ਕਾਰਨ ਇੱਕ ਲਾਭ ਸੁੰਗੜਨ ਦੀ ਹਾਲਤ ਪੈਦਾ ਹੋ ਗਈ। ਇਸ ਕਾਰਨ ਜੋ ਜਮਾਤ ਸਭ ਤੋਂ ਪਹਿਲਾਂ ਤਬਾਹ ਹੋਈ, ਉਹ ਸੀ ਛੋਟੇ ਉਦਮੀਆਂ ਦੀ ਜਮਾਤ। ਇਹ ਜਮਾਤ ਅੱਗੇ ਜਾ ਕੇ ਫਾਸੀਵਾਦ ਦਾ ਸਭ ਤੋਂ ਤਕੜੀ ਹਮਾਇਤੀ ਬਣੀ। ਇਹ ਗੱਲ ਵੱਖਰੀ ਹੈ ਕਿ ਫਾਸੀਵਾਦ ਨੇ ਉਹਨੂੰ ਬਾਅਦ ਵਿੱਚ ਕੁੱਝ ਵੀ ਨਹੀਂ ਦਿੱਤਾ ਅਤੇ ਉਹ ਪੂਰੀ ਤਰ੍ਹਾਂ ਇਜਾਰੇਦਾਰ ਪੂੰਜੀਵਾਦ ਦੀ ਸੇਵਾ ਵਿੱਚ ਲੱਗੀ ਰਹੀ। ਵੱਡੀ ਪੂੰਜੀਵਤੀ ਜਮਾਤ ਤਬਾਹ ਹੋ ਕੇ ਸੜਕ ’ਤੇ ਤਾਂ ਨਹੀਂ ਆਈ ਪਰ ਜੇਕਰ ਉਹ ਨਾਜ਼ੀ ਉਭਾਰ ਦੀ ਹਮਾਇਤ ਨਹੀਂ ਕਰਦੀ ਤਾਂ ਸੜਕ ’ਤੇ ਆ ਜਾਂਦੀ ਕਿਉਂਕਿ ਉਹਨੂੰ ਆਪਣੇ ਮੁਨਾਫ਼ੇ ਵਿੱਚ ਵੱਡੀ ਕਮੀ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਜੱਥੇਬੰਦ ਮਜ਼ਦੂਰ ਲਹਿਰ ਕਾਰਨ ਪੂੰਜੀਪਤੀ ਜਮਾਤ ’ਤੇ ਜੋ ਦਬਾਅ ਪੈ ਰਿਹਾ ਸੀ ਉਸਦਾ ਅੰਦਾਜ਼ਾ ਇਸ ਤੱਥ ਤੋਂ ਲਾਇਆ ਜਾ ਸਕਦਾ ਹੈ ਕਿ1928 ਵਿੱਚ ਕੁੱਲ ਕੌਮੀ ਉਤਪਾਦ ਦਾ 67 ਪ੍ਰਤੀਸ਼ਤ ਹਿੱਸਾ ਮਜ਼ਦੂਰਾਂ ਨੂੰ ਮਜ਼ਦੂਰੀ ਦੇ ਰੂਪ ਵਿੱਚ ਦਿੱਤਾ ਜਾ ਰਿਹਾ ਸੀ। ਸੰਕਟ ਦੇ ਦੌਰ ’ਚ ਵਧੀ ਬੇਰੁਜ਼ਗਾਰੀ ਦੇ ਬਾਵਜੂਦ ਪੂੰਜੀਪਤੀ ਜਮਾਤ ਦੀ ਸੌਦੇਬਾਜ਼ੀ ਕਰਨ ਦੀ ਤਾਕਤ ਵਿੱਚ ਕੋਈ ਵਾਧਾ ਨਹੀਂ ਹੋਇਆ ਕਿਉਂਕਿ ਇੱਕ ਮਜ਼ਬੂਤ ਅਤੇ ਜੁਝਾਰੂ ਮਜ਼ੂਦਰ ਲਹਿਰ ਮੌਜੂਦ ਸੀ। ਕੁਲਕਾਂ ਅਤੇ ਜੁੰਕਰਾਂ ਨੇ ਆਪਣੇ ਖਾਸ ਹੱਕਾਂ ਨੂੰ ਕਾਇਮ ਰੱਖਣ ਅਤੇ ਸੰਕਟ ਨਾਲ਼ ਨਿਬੜਨ ਲਈ ਨਾਜ਼ੀਆਂ ਦੀ ਹਮਾਇਤ ਕੀਤੀ। ਪਰ ਇਹ ਮਜ਼ਬੂਤ ਮਜ਼ਦੂਰ ਲਹਿਰ ਸਮਾਜਿਕ

ਜਮਹੂਰੀਅਤ ਦੀ ਅਗਵਾਈ ਵਿੱਚ ਪੂੰਜੀਵਾਦੀ ਸੁਧਾਰਵਾਦ ਦੀ ਅੰਨ੍ਹੀ ਗਲੀ ਵਿੱਚ ਹੀ ਭਟਕਦੀ ਰਹਿ ਗਈ। ਪੂੰਜੀਪਤੀ ਜਮਾਤ ਨੂੰ ਹਮਲਾਵਰ ਹੋਣ ਦੀ ਪਹਿਲ ਤੋਹਫੇ ਦੇ ਰੂਪ ਵਿੱਚ ਦਿੱਤੀ ਗਈ ਅਤੇ ਫਾਸੀਵਾਦ ਦੇ ਉਭਾਰ ਨੂੰ ਕਿਸੇ ਵੀ ਟਾਕਰੇ ਦਾ ਸਾਹਮਣਾ ਨਾ ਕਰਨਾ ਪਿਆ।

## ਇਟਲੀ ਵਿੱਚ ਫਾਸੀਵਾਦ

ਇਟਲੀ ਵਿੱਚ ਫਾਸੀਵਾਦ ਦੀ ਸਾਡੀ ਚਰਚਾ ਦੇ ਇੰਨਾ ਵਿਸਥਾਰੀ ਹੋਣ ਦੀ ਕੋਈ ਲੋੜ ਨਹੀਂ। ਅਸੀਂ ਇੱਥੇ ਉਨ੍ਹਾਂ ਕਾਰਕਾਂ ਦੀ ਚਰਚਾ ਕਰਾਂਗੇ ਜਿਨ੍ਹਾਂ ਦੇ ਮਾਮਲੇ ’ਚ ਇਟਲੀ ’ਚ ਫਾਸੀਵਾਦੀ ਉਭਾਰ ਜਰਮਨੀ ਨਾਲ਼ੋਂ ਵੱਖ ਸਨ।

ਇਟਲੀ ਵਿੱਚ ਫਾਸੀਵਾਦੀ ਲਹਿਰ ਦੀ ਸ਼ੁਰੂਆਤ 1919 ਵਿੱਚ ਹੋਈ। ਯੁੱਧ ਦੇ ਖਾਤਮੇ ਤੋਂ ਬਾਅਦ ਇਟਲੀ ਦੇ ਮਿਲਾਨ ਸ਼ਹਿਰ ਵਿੱਚ ਬੇਨਿਟੋ ਮੁਸੋਲਿਨੀ ਨੇ ਫਾਸੀਵਾਦੀ ਲਹਿਰ ਦੀ ਸ਼ੁਰੂਆਤ ਕਰਦੇ ਹੋਏ ਇੱਕ ਸਭਾ ਬੁਲਾਈ। ਇਸ ਸਭਾ ਵਿੱਚ ਕੁੱਲ ਕਰੀਬ 100 ਲੋਕ ਇਕੱਠੇ ਹੋਏ। ਇਸ ਵਿੱਚੋਂ ਜ਼ਿਆਦਾਤਰ ਜੰਗ ਵਿੱਚ ਹਿੱਸਾ ਲੈਣ ਵਾਲ਼ੇ ਨੌਜਵਾਨ ਸਿਪਾਹੀ ਸਨ। ਪਹਿਲੀ ਸੰਸਾਰ ਜੰਗ ਵਿੱਚ ਮਿੱਤਰ ਕੌਮਾਂ ਵੱਲੋਂ ਜੰਗ ਵਿੱਚ ਹਿੱਸਾ ਲੈਣ ਦੇ ਬਾਵਜੂਦ ਇਟਲੀ ਨੂੰ ਉਸਦਾ ਯੋਗ ਪੁਰਸਕਾਰ ਨਹੀਂ ਮਿਲਿਆ ਜਦੋਂ ਕਿ ਜੰਗ ਵਿੱਚ ਉਹਨੂੰ ਕਾਫੀ ਹਾਨੀ ਪਹੁੰਚੀ। ਇਸ ਨਾਲ਼ ਪੂਰੇ ਦੇਸ਼ ਇੱਕ ਵਿੱਚ ਪ੍ਰਤਿਕਿਰਿਆ ਦਾ ਮਾਹੌਲ ਸੀ, ਖਾਸ ਕਰਕੇ ਫ਼ੌਜੀਆਂ ਦਰਮਿਆਨ। ਦੂਜੇ ਪਾਸੇ, ਦੇਸ਼ ਦੀ ਆਰਥਿਕ ਹਾਲਤ ਬੁਰੀ ਤਰ੍ਹਾਂ ਡਾਵਾਂਡੋਲ ਸੀ। ਸਰਕਾਰ ਇੱਕਦਮ ਅਪ੍ਰਭਾਵੀ ਅਤੇ ਕਮਜ਼ੋਰ ਸੀ ਅਤੇ ਕੋਈ ਕਦਮ ਨਹੀਂ ਚੁੱਕ ਪਾ ਰਹੀ। ਅਜਿਹੇ ਸਮੇਂ ਮੁਸੋਲਿਨੀ ਨੇ ਫਾਸੀਵਾਦੀ ਲਹਿਰ ਦੀ ਸ਼ੁਰੂਆਤ ਕੀਤੀ। ਮੁਸੋਲਿਨੀ ਨੇ ਇਸ ਸਭਾ ਵਿੱਚ ਖੁੱਲ੍ਹ ਕੇ ਐਲਾਨ ਕੀਤਾ ਕਿ ਫਾਸੀਵਾਦ ਮਾਰਕਸਵਾਦ, ਉਦਾਰਵਾਦ, ਸ਼ਾਂਤੀਵਾਦ ਅਤੇ ਅਜ਼ਾਦੀ ਦਾ ਖੁੱਲ੍ਹਾ ਦੁਸ਼ਮਣ ਹੈ। ਇਹ ਰਾਜ ਸੱਤ੍ਹਾ ਦੇ ਹਰ ਤਾਕਤ ਨਾਲ਼ੋਂ ਉਪਰ ਹੋਣ, ਹਿੰਸਕ ਕੌਮਪ੍ਰਸਤੀ, ਨਸਲੀ ਹਾਉਮੈ, ਜੰਗ, ਨਾਇਕਵਾਦ, ਪਵਿੱਤਰਤਾ ਅਤੇ ਅਨੁਸ਼ਾਸਨ ਵਿੱਚ ਯਕੀਨ ਕਰਦਾ ਹੈ। ਆਰਥਿਕ ਅਤੇ ਸਮਾਜਿਕ ਤੌਰ ’ਤੇ ਖਿੰਡੀ ਹੋਈ ਅਤੇ ਅਸੁਰੱਖਿਆ ਅਤੇ ਅਨਿਸ਼ਚਿਤਤਾ ਦਾ ਸਾਹਮਣਾ ਕਰ ਰਹੀ ਇੱਕ ਕੌਮ ਨੂੰ ਅਜੇਹੇ ਫਿਕਰੇ ਖਿੱਚਦੇ ਹਨ, ਖਾਸਕਰਕੇ ਉਦੋਂ, ਜਦੋਂ ਕਿ ਕੋਈ ਇਨਕਲਾਬੀ ਸੰਭਾਵਨਾ ਉਨ੍ਹਾਂ ਦੀ ਨਜ਼ਰ ’ਚ ਨਾ ਹੋਵੇ। ਫਾਸੀਵਾਦ ਦੇ ਆਰਥਿਕ ਅਤੇ ਸਮਾਜਿਕ ਅਧਾਰਾਂ ਬਾਰੇ ਆਪਾਂ ਅੱਗੇ ਚੱਲ ਕੇ ਚਰਚਾ ਕਰਾਂਗੇ। ਪਹਿਲਾਂ ਉਸਦੇ ਵਿਚਾਰਧਾਰਕ ਅਧਾਰਾਂ ਦੀ ਗੱਲ ਕਰ ਲਈਏ। ਮੁਸੋਲਿਨੀ ਪਹਿਲਾਂ **ਇਤਾਲਵੀ ਸਮਾਜਵਾਦੀ ਪਾਰਟੀ** ’ਚ ਸ਼ਾਮਲ ਸੀ। 1903 ਤੋਂ 1914 ਤੱਕ ਉਹ ਸਮਾਜਵਾਦੀ ਪਾਰਟੀ ਦਾ ਇੱਕ ਮਹੱਤਵਪੂਰਨ ਆਗੂ ਸੀ। ਇਸ ਦੇ ਬਾਅਦ **ਜਾਰਜ ਸੋਰੇਲ** ਨਾਮੀ ਇੱਕ ਸੰਘਵਾਦੀ ਚਿੰਤਕ ਦੇ ਪ੍ਰਭਾਵ ਹੇਠ ਆਇਆ, ਜੋ ਕਹਿੰਦਾ ਸੀ ਕਿ ਸੰਸਦੀ ਲੋਕਤੰਤਰ ਨਹੀਂ ਹੋਣਾ ਚਾਹੀਦਾ ਅਤੇ ਕਿਰਤ ਸੰਘਾਂ ਰਾਹੀਂ ਸਰਕਾਰ ਚਲਾਈ ਜਾਣੀ ਚਾਹੀਦੀਹੈ। ਮੁਸੋਲਿਨੀ ’ਤੇ ਦੂਜਾ ਡੂੰਘਾ ਅਸਰ **ਫਰੇਡਰਿਖ ਨੀਤਸ਼ੇ** ਨਾਮੀ ਜਰਮਨ ਦਾਰਸ਼ਨਿਕ ਦਾ ਸੀ, ਜੋ ਮੰਨਦਾ

ਸੀ ਕਿ ਇਤਿਹਾਸ ਵਿੱਚ ਅਤਿਮਾਨਵ ਅਤੇ ਨਾਇਕਾਂ ਦੀ ਕੇਂਦਰੀ ਭੂਮਿਕਾ ਹੁੰਦੀ ਹੈ, ਜਿਨ੍ਹਾਂ ਵਿੱਚ ਸੱਤ੍ਹਾ ਪ੍ਰਾਪਤ ਕਰਨ ਦੀ ਇੱਛਾ ਸ਼ਕਤੀ ਹੁੰਦੀ ਹੈ। ਇਨ੍ਹਾਂ ਸਾਰੇ ਵਿਚਾਰਾਂ ਨੂੰ ਇਕੱਠਾ ਕਰਕੇ ਹੀ ਇਟਲੀ ਵਿੱਚ **ਜੇਨਟਾਈਲ** ਨਾਮਕ ਫਾਸੀਵਾਦੀ ਚਿੰਤਕ ਦੀ ਸਹਾਇਤਾ ਨਾਲ਼ ਮੁਸੋਲਿਨੀ ਨੇ ਪੂਰੇ ਫਾਸੀਵਾਦੀ ਸਿਧਾਂਤ ਦੀ ਰਚਨਾ ਕੀਤੀ। ਇਹ ਸਿਧਾਂਤ ਮਜ਼ਦੂਰ-ਵਿਰੋਧੀ, ਪੂੰਜੀ ਦੇ ਪੱਖ ਵਿੱਚ ਖੁੱਲ੍ਹੀ ਤਾਨਾਸਾਹੀ, ਤਾਨਾਸ਼ਾਹੀ, ਜਮਹੂਰੀਅਤ-ਵਿਰੋਧੀ, ਕਮਿਊਨਿਜ਼ਮ-ਵਿਰੋਧੀ ਅਤੇ ਸਾਮਰਾਜਵਾਦੀ ਵਿਸਤਾਰ ਦੀ ਖੁਲ੍ਹੇ ਤੌਰ ’ਤੇ ਵਕਾਲਤ ਕਰਦਾ ਸੀ।

ਪਰ ਇਹ ਸਿਧਾਂਤ ਕੋਈ ਜੇਟਾਈਲ ਅਤੇ ਮੁਸੋਲਿਨੀ ਦੇ ਦਿਮਾਗ ਦੀ ਉਪਜ ਨਹੀਂ ਸੀ। ਜੇਕਰ ਜਨਟਾਈਲ ਅਤੇ ਮੁਸੋਲਿਨੀ ਨਾ ਹੁੰਦੇ ਤਾਂ ਕੋਈ ਹੋਰ ਹੁੰਦਾ ਕਿਉਂਕਿ ਸਮਾਜ ਵਿੱਚ ਅਜੇਹੇ ਪਿਛਾਖੜੀ ਵਿਚਾਰ ਅਤੇ ਲਹਿਰ ਦੀ ਜ਼ਮੀਨ ਮੌਜੂਦ ਸੀ। ਇਸ ਜ਼ਮੀਨ ਨੂੰ ਸਮਝ ਕੇ ਹੀ ਇਟਲੀ ਵਿੱਚ ਫਾਸੀਵਾਦ ਉਭਾਰ ਨੂੰ ਸਮਝਿਆ ਜਾ ਸਕਦਾ ਹੈ।

ਜਰਮਨੀ ਵਾਂਗ ਇਟਲੀ ਵਿੱਚ ਵੀ ਪੂੰਜੀਵਾਦੀ ਵਿਕਾਸ ਬਹੁਤ ਦੇਰ ਨਾਲ਼ ਸ਼ੁਰੂ ਹੋਇਆ। ਇਟਲੀ ਦਾ ਏਕੀਕਰਣ 1861 ਤੋਂ 1870 ਦਰਮਿਆਨ ਹੋਇਆ। ਜਿਵੇਂ ਕਿ ਅਸੀਂ ਪਹਿਲਾਂ ਦੱਸ ਹੀ ਚੁੱਕੇ ਹਾਂ, ਇਸ ਵੇਲ਼ੇ ਤੱਕ ਬ੍ਰਿਟੇਨ, ਫਰਾਂਸ ਅਤੇ ਹਾਲੈਂਡ ਵਰਗੇ ਦੇਸ਼ ਪੂੰਜੀਵਾਦੀ ਵਿਕਾਸ ਦੀ ਇੱਕ ਲੰਬੀ ਯਾਤਰਾ ਤੈਅ ਕਰ ਚੁੱਕੇ ਸਨ ਅਤੇ ਉਦਯੋਗਿਕ ਇਨਕਲਾਬ ਨੂੰ ਵੀ ਨੇਪਰੇ ਚਾੜ੍ਹ ਚੁੱਕੇ ਸਨ। ਇਨ੍ਹਾਂ ਦੇਸ਼ਾਂ ਵਿੱਚ ਰੈਡੀਕਲ ਭੂਮੀ-ਸੁਧਾਰ ਲਾਗੂ ਕੀਤੇ ਗਏ ਸਨ। ਪੂੰਜੀਵਾਦੀ ਵਿਕਾਸ ਇੱਕ ਲੰਬੀ ਪ੍ਰਕਿਰਿਆ ਵਿੱਚ ਹੋਇਆ ਸੀ, ਜਿਸਦੇ ਕਾਰਨ ਇਸ ਤੋਂ ਪੈਦਾ ਹੋਣ ਵਾਲ਼ੇ ਸਮਾਜਿਕ ਤਣਾਅ ਨੂੰ ਢਾਂਚਾ ਜਮਹੂਰੀ ਘੇਰੇ ਅੰਦਰ ਰਹਿੰਦੇ ਹੋਏ ਹੀ ਸਹਿ ਸਕਦਾ ਸੀ। ਇਟਲੀ ਵਿੱਚ 1890 ਦੇ ਦਹਾਕੇ ਵਿੱਚ ਉਦਯੋਗੀਕਰਨ ਦੀ ਸ਼ੁਰੂਆਤ ਹੋਈ ਅਤੇ ਜਰਮਨੀ ਵਾਂਗ ਹੀ ਇਸਦੀ ਰਫ਼ਤਾਰ ਕਾਫੀ ਤੇਜ਼ ਰਹੀ। ਜਰਮਨੀ ਤੋਂ ਵੱਖ ਇਟਲੀ ਵਿੱਚ ਇਹ ਵਿਕਾਸ ਖੇਤਰੀ ਤੌਰ ’ਤੇ ਬਹਤ ਵੱਖਰੇਵੇਂ ਭਰਿਆ ਰਿਹਾ। ਉੱਤਰੀ ਇਟਲੀ ਵਿੱਚ ਮਿਲਾਨ, ਤੂਰਿਨ ਅਤੇ ਰੋਮ ਤੋਂ ਬਣਨ ਵਾਲ਼ੇ ਤ੍ਰਿਭੁਜ ਆਕਾਰ ਵਾਲ਼ੇ ਇਲਾਕੇ ਵਿੱਚ ਉਦਯੋਗਾਂ ਦਾ ਜ਼ਬਰਦਸਤ ਵਿਕਾਸ ਹੋਇਆ ਅਤੇ ਇੱਕ ਕਿਰਤੀ ਲਹਿਰ ਵੀ ਪੈਦਾ ਹੋਈ ਜਿਸਦੀ ਅਗਵਾਈ ਪਹਿਲੀ ਇਤਾਲਵੀ ਸਮਾਜਵਾਦੀ ਪਾਰਟੀ ਕਰ ਰਹੀ ਸੀ ਅਤੇ ਬਾਅਦ ਵਿੱਚ ਇਸਦੀ ਅਗਵਾਈ ਵਿੱਚ ਇਤਾਲਵੀ ਕਮਿਊਨਿਸਟ ਪਾਰਟੀ ਵੀ ਦਾਖਲ ਹੋਈ। ਉਤਰੀ ਇਟਲੀ ਦੇ ਖੇਤਰਾਂ ਵਿੱਚ ਭੂਮੀ ਸੁਧਾਰ ਵੀ ਇੱਕ ਹੱਦ ਤੱਕ ਲਾਗੂ ਹੋਏ ਅਤੇ ਖੇਤੀ ਦਾ ਵਪਾਰੀਕਰਨ ਹੋਇਆ ਜਿਸ ਕਾਰਨ ਖੇਤੀ ਵਿੱਚ ਪੂੰਜੀਵਾਦੀ ਵਿਕਾਸ ਹੋਇਆ। ਸਿੱਟੇ ਵਜੋਂ, ਉਦਯੋਗਿਕ ਅਤੇ ਖੇਤੀ ਦੋਵਾਂ ਖੇਤਰਾਂ ਵਿੱਚ ਇੱਕ ਕਿਰਤੀ ਲਹਿਰ ਪੈਦਾ ਹੋਈ। ਦੂਸਰੇ ਪਾਸੇ ਦੱਖਣੀ ਇਟਲੀ ਸੀ ਜਿੱਥੇ ਜਗੀਰੂ ਪੈਦਾਵਾਰੀ ਸਬੰਧਾਂ ਦਾ ਦਬਦਬਾ ਕਾਇਮ ਸੀ। ਇੱਥੇ ਕੋਈ ਭੂਮੀ ਸੁਧਾਰ ਲਾਗੂ ਨਹੀਂ ਹੋਏ ਸਨ ਅਤੇ ਵੱਡੀਆਂ-ਵੱਡੀਆਂ ਜਗੀਰਾਂ ਸਨ ਜਿਨ੍ਹਾਂ ’ਤੇ ਅਮੀਰ ਭੂਮੀ ਮਾਲਕਾਂ ਦਾ ਕਬਜ਼ਾ ਸੀ। ਇਸਦੇ ਇਲਾਵਾ, ਛੋਟੇ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੀ ਇੱਕ ਵੱਡੀ ਅਬਾਦੀ ਸੀ ਜੋ ਪੂਰੀ ਤਰ੍ਹਾਂ ਇਨ੍ਹਾਂ ਵੱਡੇ ਭੂ-ਮਾਲਕਾਂ ਦੇ ਕਾਬੂ ਵਿੱਚ ਸੀ। ਇਸ ਕੰਟਰੋਲ ਨੂੰ ਇਹ ਵੱਡੇ ਭੂਮੀ-ਮਾਲਕ ਆਪਣੇ ਹਥਿਆਰਬੰਦ ਗਿਰੋਹਾਂ ਦੁਆਰਾ

ਕਾਇਮ ਰੱਖਦੇ ਸਨ। ਇਨ੍ਹਾਂ ਗਿਰੋਹਾਂ ਨੂੰ ਇਟਲੀ ਵਿੱਚ ਮਾਫੀਆ ਕਿਹਾ ਜਾਂਦਾ ਸੀ ਜੋ ਬਾਅਦ ਵਿੱਚ ਅਜਾਦ ਤਾਕਤ ਬਣ ਗਏ ਅਤੇ ਪੈਸੇ ਲਈ ਲੁੱਟਣ, ਮਾਰਨ ਦਾ ਕੰਮ ਕਰਨ ਲੱਗੇ। ਫਾਸੀਵਾਦੀਆਂ ਨੇ ਇਨ੍ਹਾਂ ਮਾਫੀਆ ਗਿਰੋਹਾਂ ਦਾ ਖੂਬ ਫਾਇਦਾ ਲਿਆ। ਦੱਖਣੀ ਇਟਲੀ ਵਿੱਚ ਉਦਯੋਗਿਕ ਵਿਕਾਸ ਨਾ ਦੇ ਬਰਾਬਰ ਸੀ। ਇਸ ਫਰਕ ਦੇ ਬਾਵਜੂਦ, ਜਾਂ ਇੰਞ ਕਹੀਏ ਕਿ ਇਸੇ ਫਰਕ ਦੇ ਕਾਰਨ, ਫਾਸੀਵਾਦੀਆਂ ਨੂੰ ਦੋ ਵੱਖ-ਵੱਖ ਤਰ੍ਹਾਂ ਦੀਆਂ ਪਿਛਾਖੜੀ ਜਮਾਤਾਂ ਦੀ ਹਮਾਇਤ ਪ੍ਰਾਪਤ ਹੋਈ। ਉਹ ਕਿਵੇਂ ਹੋਇਆ ਇਸ ’ਤੇ ਅਸੀਂ ਬਾਅਦ ਵਿੱਚ ਆਉਂਦੇ ਹਾਂ, ਪਹਿਲਾਂ ਉਸ ਪ੍ਰਕਿਰਿਆ ’ਤੇ ਨਜ਼ਰ ਮਾਰੀਏ ਜਿਸ ਰਾਹੀਂ ਮੁਸੋਲਿਨੀ ਸੱਤ੍ਹਾ ’ਚ ਆਇਆ।

1896 ਵਿੱਚ ਇਟਲੀ ਨੂੰ ਇਰੀਟ੍ਰੀਆ ਤੋਂ ਆਪਣੇ ਸਾਮਰਾਜ ਨੂੰ ਇਥੋਪੀਆ ਤੱਕ ਫੈਲਾਉਣ ਦੇ ਯਤਨ ਵਿੱਚ ਅਡੋਵਾ ਨਾਮੀ ਜਗ੍ਹਾ ’ਤੇ ਇੱਕ ਸ਼ਰਮਨਾਕ ਹਾਰ ਦਾ ਸਹਮਣਾ ਕਰਨਾ ਪਿਆ। ਇਸ ਕਾਰਨ ਦੇਸ਼ ਵਿੱਚ ਚਾਰ ਸਾਲਾਂ ਤਕ ਇੱਕ ਭਿਅੰਕਰ ਅਸਥਿਰਤਾ ਦਾ ਮਾਹੌਲ ਪੈਦਾ ਹੋ ਗਿਆ। ਪਰ 1900 ਤੋਂ 1914 ਦੌਰਾਨ ਉਦਾਰਵਾਦੀ ਪੂੰਜੀਵਾਦੀ ਪ੍ਰਧਾਨਮੰਤਰੀ ਗਿਯੋਵਾਂਨੀ ਗਿਯੋਲਿਟੀ ਦੀ ਅਗਵਾਈ ਵਿੱਚ ਥੋੜ੍ਹੀ ਸਥਿਰਤਾ ਵਾਪਸ ਆਈ ਅਤੇ ਇਟਲੀ ਵਿੱਚ ਉਦਯੋਗਿਕ ਵਿਕਾਸ ਨੇ ਹੋਰ ਗਤੀ ਫੜੀ। 1913 ਵਿੱਚ ਵੋਟ ਦੇ ਅਧਿਕਾਰ ਦੇ ਆਧਾਰ ’ਤੇ ਇਟਲੀ ਵਿੱਚ ਪਹਿਲੀਆਂ ਆਮ ਚੋਣਾਂ ਅਯੋਜਿਤ ਕੀਤੀਆਂ ਗਈਆਂ। ਪਰ ਇਸ ਜਮਹੂਰੀ ਸੰਸਦੀ ਢਾਂਚੇ ਨੇ ਅਜੇ ਆਪਣੇ ਪੈਰ ਜਮਾਏ ਹੀ ਸਨ ਕਿ 1915 ਵਿੱਚ ਇਟਲੀ ਨੇ ਮਿੱਤਰ ਕੌਮਾਂ ਵੱਲੋਂ ਪਹਿਲੀ ਸੰਸਾਰ ਜੰਗ ਵਿੱਚ ਦਾਖਲ ਹੋਇਆ। ਇਸ ਤੋਂ ਬਾਅਦ ਇਟਲੀ ਵਿੱਚ ਜੋ ਅਸਥਿਰਤਾ ਪੈਦਾ ਹੋਈ, ਉਹਨੇ ਸੰਸਦੀ ਢਾਂਚੇ ਦੇ ਪੈਰ ਨਹੀਂ ਲੱਗਣ ਦਿੱਤੇ। ਅਕਤੂਬਰ 1917 ਵਿੱਚ ਇਟਲੀ ਕਾਪੋਰੇਟੋ ਨਾਮੀ ਜਗ੍ਹਾ ’ਤੇ ਬੁਰੀ ਤਰ੍ਹਾਂ ਹਾਰਦੇ-ਹਾਰਦੇ ਬਚਿਆ। ਜੰਗ ਤੋਂ ਬਾਅਦ ਇਟਲੀ ਨੂੰ ਕੁੱਝ ਖ਼ਾਸ ਨਹੀਂ ਮਿਲਿਆ। ਇਨ੍ਹਾਂ ਸਾਰੇ ਕਾਰਕਾਂ ਦੇ ਕਾਰਨ ਪੂਰਾ ਦੇਸ਼ ਵੰਡਿਆ ਪਿਆ ਸੀ। ਇਸਦਾ ਮੁੱਖ ਕਾਰਨ ਇਟਲੀ ਦਾ ਆਰਥਿਕ ਤੌਰ ’ਤੇ ਖਿੰਡ-ਪੁੰਡ ਜਾਣਾ ਵੀ ਸੀ। 1919 ਵਿੱਚ ਜੋ ਚੋਣਾਂ ਹੋਈਆਂ ਉਨ੍ਹਾਂ ’ਚ ਕਿਸੇ ਨੂੰ ਪੂਰਾ ਬਹੁਮਤ ਨਹੀਂ ਮਿਲਿਆ। ਸਮਾਜਵਾਦੀਆਂ ਉਦਾਰਵਾਦੀਆਂ ਨੂੰ ਸਭ ਤੋਂ ਵੱਧ ਵੋਟਾਂ ਮਿਲੀਆਂ। ਪਰ ਉਹ ਆਪਸ ਵਿੱਚ ਸਰਕਾਰ ਬਣਾਉਣ ਨੂੰ ਤਿਆਰ ਨਹੀਂ ਸਨ। ਸਮਾਜਵਾਦੀਆਂ ਨੇ 1919 ਵਿੱਚ ਬਾਲਸ਼ਵਿਕ ਇਨਕਲਾਬ ਦੇ ਅਸਰ ਹੇਠ ਸਮੇਂ ਤੋਂ ਪਹਿਲਾਂ ਹੀ ਹਥਿਆਰਬੰਦ ਘੋਲ਼ ਸ਼ੁਰੂ ਕਰ ਦਿੱਤਾ। 1919-20 ਵਿੱਚ ਇਟਲੀ ਦੀ ਪੋ ਘਾਟੀ ਵਿੱਚ ਇਹ ਘੋਲ਼ ਕਾਫ਼ੀ ਅੱਗੇ ਤੱਕ ਗਿਆ। ਸਮਾਜਵਾਦੀਆਂ ਨੇ ਕਈ ਸ਼ਹਿਰਾਂ ’ਤੇ ਇੱਕ ਤਰ੍ਹਾਂ ਨਾਲ਼ ਕਬਜ਼ਾ ਕਰ ਲਿਆ ਸੀ। ਇੰਞ ਲੱਗ ਰਿਹਾ ਸੀ ਕਿ ਇਟਲੀ ਇੱਕ ਘਰੇਲੂ ਜੰਗ ਦੇ ਕੰਢੇ ’ਤੇ ਖੜ੍ਹਾ ਹੈ। ਪਰ ਸਮਾਜਵਾਦੀਆਂ ਨੇ ਇਸ ਉਭਾਰ ਨੂੰ ਸੰਭਾਲ ਸਕਣ ਲਈ ਨਾ ਆਪਣੀ ਤਿਆਰੀ ਕੀਤੀ ਸੀ ਅਤੇ ਨਾ ਹੀ ਲੋਕਾਂ ਦੀ। ਸਿੱਟੇ ਵਜੋਂ ਇਹ ਉਭਾਰ ਕੁਚਲ ਦਿੱਤਾ ਗਿਆ। ਇਹਨੂੰ ਕੁਚਲਣ ਵਿੱਚ ਜਿੱਥੇ ਬੁਰਜੂਆ ਰਾਜ ਸੱਤ੍ਹਾ ਨੇ ਇੱਕ ਭੂਮਿਕਾ ਨਿਭਾਈ, ਉੱਥੇ ਹੀ ਫਾਸੀਵਾਦੀ ਹਥਿਆਰਬੰਦ ਗਿਰੋਹਾਂ ਨੇ ਵੀ ਇੱਕ ਅਹਿਮ ਭੂਮਿਕਾ ਨਿਭਾਈ। 1919 ਦੀਆਂ

ਚੋਣਾਂ ਵਿੱਚ ਫਾਸੀਵਾਦੀਆਂ ਨੂੰ ਕੋਈ ਖਾਸ ਸਫਲਤਾ ਨਹੀਂ ਮਿਲੀ ਸੀ। ਪਰ **1919-20 ਦੇ ਮਜ਼ਦੂਰ ਉਭਾਰ** ਨੇ ਹਾਕਮਾਂ ਦੇ ਦਿਲ ਵਿੱਚ ਇੱਕ ਡਰ ਪੈਦਾ ਕਰ ਦਿੱਤਾ ਸੀ। ਰੂਸ ਵਿੱਚ ਜੋ ਕੁੱਝ ਹੋਇਆ ਸੀ, ਉਹ ਉਨ੍ਹਾਂ ਦੇ ਸਾਹਮਣੇ ਸੀ। ਅਜਿਹੇ ਮੌਕੇ 'ਤੇ ਉਨ੍ਹਾਂ ਨੂੰ ਕਿਸੇ ਅਜਿਹੀ ਤਾਕਤ ਦੀ ਲੋੜ ਸੀ ਜੋ ਮਜ਼ਦੂਰ ਉਭਾਰ ਨੂੰ ਕੁਚਲਣ ਲਈ ਇੱਕ ਬਦਲਵੀਂ ਲਾਮਬੰਦੀ ਕਰ ਸਕੇ। ਇਹ ਵਾਅਦਾ ਮੁਸੋਲਿਨੀ ਨੇ ਉਨ੍ਹਾਂ ਨਾਲ਼ ਕੀਤਾ। ਮੁਸੋਲਿਨੀ ਨੇ ਉਦਯੋਗਪਤੀਆਂ ਨਾਲ਼ ਵਾਅਦਾ ਕੀਤਾ ਕਿ ਜੇ ਉਹ ਉਹਦੀ ਹਮਾਇਤ ਕਰਨ ਤਾਂ ਉਹ ਉਦਯੋਗਿਕ ਅਨੁਸ਼ਾਸਨ ਨੂੰ ਦੁਬਾਰਾ ਸਥਾਪਿਤ ਕਰੇਗਾ। ਇਸਦੇ ਬਾਅਦ ਤੋਂ ਹੀ ਮੁਸੋਲਿਨੀ ਨੂੰ ਉਦਯੋਗਪਤੀਆਂ ਤੋਂ ਕਾਫੀ ਮਦਦ ਮਿਲਣੀ ਸ਼ੁਰੂ ਹੋਈ ਜਿਸਦੇ ਦਮ 'ਤੇ ਫਾਸੀਵਾਦੀਆਂ ਨੇ ਜ਼ਬਰਦਸਤ ਪ੍ਰਚਾਰ ਕੀਤਾ ਅਤੇ ਲੋਕਾਂ ਦੇ ਦਿਮਾਗ ਵਿੱਚ ਜ਼ਹਿਰ ਘੋਲ਼ਿਆ। ਸ਼ਹਿਰਾਂ ਵਿੱਚ ਫਾਸੀਵਾਦੀਆਂ ਦੇ ਹਥਿਆਰਬੰਦ ਦਸਤਿਆਂ ਨੇ ਮਜ਼ਦੂਰ ਕਾਰਕੁੰਨਾਂ, ਟ੍ਰੇਡਯੂਨੀਅਨਿਸਟਾਂ, ਕਮਿਊਨਿਸਟਾਂ, ਹੜਤਾਲ਼ੀਆਂ ਆਦਿ 'ਤੇ ਹਮਲੇ ਕੀਤੇ ਅਤੇ ਉਨ੍ਹਾਂ ਦੇ ਕਤਲ ਕਰਨੇ ਸ਼ੁਰੂ ਕੀਤੇ। ਫਾਸੀਵਾਦ ਪੂੰਜੀ ਅਤੇ ਖਾਸ ਕਰਕੇ ਵੱਡੀ ਪੂੰਜੀ ਦੀ ਸੇਵਾ ਵਿੱਚ ਆਪਣੇ ਹਥਿਆਰਾਂ ਨਾਲ਼ ਹਾਜਰ ਸੀ।

ਦੱਖਣੀ ਇਟਲੀ ਵਿੱਚ ਵੱਡੇ ਭੂਮੀ ਮਾਲਕਾਂ ਨੇ ਖੁਦ ਫਾਸੀਵਾਦੀ ਤਰੀਕਿਆਂ ਨਾਲ਼ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੇ ਘੋਲ਼ ਨੂੰ ਕੁਚਲ ਰਹੇ ਸਨ। ਫਾਸੀਵਾਦ ਦੀ ਇਹ ਕਿਸਮ ਜਲਦੀ ਹੀ ਮੁਸੋਲਿਨੀ ਦੇ ਫਾਸੀਵਾਦ ਵਿੱਚ ਤਬਦੀਲ ਹੋ ਗਈ ਅਤੇ ਵੱਡੇ ਭੂਮੀ ਮਾਲਕ ਮੁਸੋਲਿਨੀ ਦਾ ਇੱਕ ਵੱਡਾ ਹਮਾਇਤੀ ਬਣ ਕੇ ਉੱਭਰੇ। 1920 ਦੇ ਅੰਤ ਵਿੱਚ ਇੱਕ ਹੋਰ ਵਿਰੋਧੀ ਫਾਸੀਵਾਦੀ ਜੱਥੇਬੰਦੀ ਜਿਸਦਾ ਆਗੂ **ਗੇਬ੍ਰਿਏਲ ਦਿ' ਅਨੂੰਸਿਯੋ** ਸੀ, ਮੁਸੋਲਿਨੀ ਦੀ ਫਾਸੀਵਾਦੀ ਧਾਰਾ ਵਿੱਚ ਸ਼ਾਮਲ ਹੋ ਗਿਆ। 1921 ਤੱਕ ਇਤਾਲਵੀ ਸਮਾਜਵਾਦੀ ਪਾਰਟੀ ਦੁਆਰਾ ਬਿਨਾ ਕਿਸੇ ਤਿਆਰੀ ਦੇ ਕੀਤਾ ਗਿਆ ਹਥਿਆਰਬੰਦ ਵਿਦਰੋਹ ਕੁਚਲਿਆ ਜਾ ਚੁੱਕਾ ਸੀ। ਸ਼ਹਿਰਾਂ ਵਿੱਚ ਕਾਇਮ ਹੋਇਆ ਮਜ਼ਦੂਰ ਕੰਟਰੋਲ, ਯੋਜਨਾ ਅਤੇ ਹਥਿਆਰਬੰਦ ਤਿਆਰੀ ਦੀ ਘਾਟ ਵਿੱਚ ਕੁਚਲਿਆ ਜਾ ਚੁੱਕਾ ਸੀ। ਫਾਸੀਵਾਦੀ ਲਹਿਰ ਨੂੰ ਸਪੱਸ਼ਟ ਰੂਪ 'ਚ ਚੜ੍ਹਤ ਹਾਸਿਲ ਹੋ ਚੁੱਕੀ ਸੀ। ਅਕਤੂਬਰ 1922 ਵਿੱਚ ਮੁਸੋਲਿਨੀ ਨੇ ਨੇਪਲਸ ਵਿੱਚ ਫਾਸੀਵਾਦੀ ਪਾਰਟੀ ਦੀ ਕਾਂਗਰਸ ਵਿੱਚ ਫੈਸਲਾ ਲਿਆ ਕਿ ਫਾਸੀਵਾਦੀ ਰੋਮ 'ਤੇ ਚੜ੍ਹਾਈ ਕਰਨਗੇ। ਫਾਸੀਵਾਦੀ ਹਥਿਆਰਬੰਦ ਗਿਰੋਹ ਨੇ ਰੋਮ 'ਤੇ ਚੜ੍ਹਾਈ ਸ਼ੁਰੂ ਕਰ ਦਿੱਤੀ। ਰਾਜੇ **ਵਿਕਟਰ ਇਮਾਨੁਏਲ ਤੀਜੇ** ਨੇ ਗੋਡੇ ਟੇਕ ਦਿੱਤੇ ਅਤੇ ਮੁਸੋਲਿਨੀ ਨੂੰ ਸਰਕਾਰ ਬਣਾਉਣ ਲਈ ਸੱਦਾ ਦਿੱਤਾ ਅਤੇ ਇਸਦੇ ਨਾਲ਼ 1922 ਵਿੱਚ ਮੁਸੋਲਿਨੀ ਇਟਲੀ ਦਾ ਪ੍ਰਧਾਨ ਮੰਤਰੀ ਬਣਿਆ। ਉਹਨੇ ਇੱਕ ਗੱਠਜੋੜ ਸਰਕਾਰ ਬਣਾਈ ਜਿਸ ਵਿੱਚ ਇਤਾਲਵੀ ਸੋਧਵਾਦੀ ਸ਼ਾਮਲ ਸਨ, ਜਿਸ 'ਤੇ ਕੋਈ ਹੈਰਾਨੀ ਨਹੀਂ ਹੋਣੀ ਚਾਹੀਦੀ ਹੈ! ਉਨ੍ਹਾਂ ਦਾ ਮੰਨਣਾ ਸੀ ਮੁਸੋਲਿਨੀ ਨੂੰ ਉਹ ਉਦਾਰਵਾਦੀ ਧਾਰਾ ਦਾ ਅੰਗ ਬਣਾ ਲੈਣਗੇ। ਇਤਿਹਾਸ ਨੇ ਉਨ੍ਹਾਂ ਦੀ ਇੱਛਾ ਨੂੰ ਮੂਰਖਤਾਪੂਰਨ ਸਿੱਧ ਕੀਤਾ।

1924 ਦੀਆਂ ਚੋਣਾਂ ਵਿੱਚ ਫਾਸੀਵਾਦੀ ਪਾਰਟੀ ਨੂੰ 65 ਪ੍ਰਤੀਸ਼ਤ ਵੋਟ ਮਿਲੇ। ਭਾਵੇਂ, ਸਮਾਜਿਕ ਜਮਹੂਰੀ ਆਗੂ **ਮਾਤਿਓਤੀ** ਨੇ ਸੰਸਦ ਵਿੱਚ ਸਬੂਤ ਸਮੇਤ ਸਿੱਧ ਕੀਤਾ ਕਿ

ਚੋਣਾਂ ਵਿੱਚ ਫਾਸੀਵਾਦੀਆਂ ਦੇ ਘਪਲੇ ਅਤੇ ਬਲ ਦੇ ਅਧਾਰ ’ਤੇ ਦੋ–ਤਿਹਾਈ ਦੇ ਕਰੀਬ ਵੋਟ ਹਾਸਲ ਕੀਤੇ ਹਨ, ਪਰ ਫਾਸੀਵਾਦੀਆਂ ਨੇ ਰੌਲ਼ਾ ਪਾ ਕੇ ਉਹਨੂੰ ਅੱਗੇ ਬੋਲਣ ਹੀ ਨਹੀਂ ਦਿੱਤਾ। ਦੋ ਮਹੀਨੇ ਬਾਅਦ ਫਾਸੀਵਾਦੀ ਗੁੰਡਿਆਂ ਨੇ ਮਾਤਿਉਤੀ ਨੂੰ ਚਾਕੂ ਮਾਰ–ਮਾਰਕੇ ਮਾਰ ਦਿੱਤਾ। ਇਹੀ ਹਾਲ ਜਲਦੀ ਹੀ ਉਨ੍ਹਾਂ ਸਾਰੇ ਰਾਜਨੀਤਿਕ ਵਿਰੋਧੀਆਂ ਦਾ ਹੋਇਆ ਜਿਨ੍ਹਾਂ ਨੇ ਮੁਸੋਲਿਨੀ ਦੀ ਵਿਰੋਧ ਕਰਨ ਦੀ ਹਿੰਮਤ ਕੀਤੀ। 1925 ਵਿੱਚ ਮੁਸੋਲਿਨੀ ਨੇ ਆਪਣੀ ਖੁਲ੍ਹੀ ਤਾਨਾਸ਼ਾਹੀ ਨੂੰ ਕਾਇਮ ਕਰਨ ਦੀ ਪ੍ਰਕਿਰਿਆ ਸ਼ੁਰੂ ਕਰ ਦਿੱਤੀ। ਇੱਕ–ਇੱਕ ਕਰਕੇ ਹੋਰ ਸਾਰੀਆਂ ਪਾਰਟੀਆਂ ’ਤੇ ਰੋਕ ਲਗਾ ਦਿੱਤੀ ਗਈ। ਨਵੰਬਰ 1926 ਵਿੱਚ “**ਛੋਟ ਵਜੋਂ ਪੇਸ਼ ਕਨੂੰਨਾਂ**” ਨਾਲ਼ ਇਹ ਪ੍ਰਕਿਰਿਆ ਪੂਰੀ ਹੋ ਗਈ। ਇਸਤੋਂ ਬਾਅਦ ਦੇ 17 ਸਾਲਾਂ ਵਿੱਚ ਮੁਸੋਲਿਨੀ ਨੇ ਆਪਣੇ ਸਾਰੇ ਰਾਜਨੀਤਿਕ ਵਿਰੋਧੀਆਂ ਨੂੰ ਖਤਮ ਕਰਨ ਦਾ ਕੰਮ ਕੀਤਾ ਅਤੇ ਕਿਸੇ ਨੂੰ ਵੀ ਸਿਰ ਨਹੀਂ ਚੁੱਕਣ ਦਿੱਤਾ।

ਫਾਸੀਵਾਦੀ ਹਕੂਮਤ ਦੇ ਪੱਕੇ ਪੈਰੀਂ ਕਾਇਮ ਹੋਣ ਬਾਅਦ ਮਜ਼ਦੂਰ ਵਿਰੋਧ ਨੂੰ ਬੁਰੀ ਤਰ੍ਹਾਂ ਕੁਚਲ ਦਿੱਤਾ ਗਿਆ। ਕਹਿਣ ਨੂੰ **ਮਾਲਿਕਾਂ ਅਤੇ ਮਜ਼ਦੂਰਾਂ ਦੇ ਸੰਘ** ਬਣਾਏ ਗਏ, ਜਿਨ੍ਹਾਂ ਵਿੱਚ ਕਿ ਫਾਸੀਵਾਦੀ ਪਾਰਟੀ ਦੇ ਲੋਕ ਵੀ ਹੁੰਦੇ ਸਨ। ਇਨ੍ਹਾਂ ਸੰਘਾਂ ਨੂੰ ਹੀ ਫੈਸਲਾ ਲੈਣ ਦਾ ਅਧਿਕਾਰ ਸੀ ਕਿ ਪੈਦਾਵਾਰ ਕਿੰਨੀ, ਕਿਵੇਂ ਅਤੇ ਕਿਸ ਲਈ ਕੀਤੀ ਜਾਵੇ। ਪਰ ਇਹ ਗੱਲ ਸਿਰਫ ਦਿਖਾਵਾ ਸੀ। ਅਸਲ ਵਿੱਚ ਮਜ਼ਦੂਰ ਨੁਮਾਇੰਦੇ ਇਸ ਵਿੱਚ ਕੁੱਝ ਵੀ ਨਹੀਂ ਬੋਲ ਸਕਦੇ ਸਨ। ਸਾਰੇ ਫੈਸਲੇ ਪੂੰਜੀਪਤੀਆਂ ਦੇ ਨੁਮਾਇੰਦੇ ਫਾਸੀਵਾਦੀਆਂ ਨਾਲ਼ ਮਿਲ ਕੇ ਲੈਂਦੇ ਸਨ। ਮਜ਼ਦੂਰਾਂ ਦੇ ਇੱਕ ਹਿੱਸੇ ਨੂੰ ਫਾਸੀਵਾਦੀਆਂ ਨੇ ਮਿਲਾ ਲਿਆ ਹੋਇਆ ਸੀ ਜਿਸ ਕਰਕੇ ਮਜ਼ਦੂਰ ਕੋਈ ਜੱਥੇਬੰਦ ਬਗਾਵਤ ਨਹੀਂ ਖੜੀ ਕਰ ਸਕਦੇ ਸਨ। ਆਪਣੇ ਨਾਲ਼ ਮਜ਼ਦੂਰਾਂ ਨੂੰ ਸ਼ਾਮਲ ਕਰਨ ਲਈ ਫਾਸੀਵਾਦੀਆਂ ਨੇ ਉਨ੍ਹਾਂ ਦਰਮਿਆਨ ਸੁਧਾਰ ਦੇ ਕੰਮ ਕੀਤੇ ਅਤੇ ਉਨ੍ਹਾਂ ਦੇ ਮਨੋਰੰਜਨ ਲਈ ਕਲੱਬ ਆਦਿ ਬਣਾਏ। ਨਾਲ਼ ਹੀ ਉਨ੍ਹਾਂ ਦਰਮਿਆਨ ਆਪਸੀ ਆਰਥਿਕ ਸਹਿਯੋਗ ਦੀਆਂ ਜੱਥੇਬੰਦੀਆਂ ਬਣਾਈਆਂ ਜਿਨ੍ਹਾਂ ਦਾ ਫਾਇਦਾ 10 ਤੋਂ 15 ਫੀਸਦੀ ਮਜ਼ਦੂਰਾਂ ਨੂੰ ਮਿਲਦਾ ਸੀ। ਪਰ ਸਿਰਫ ਇੰਨੇ ਮਜ਼ਦੂਰਾਂ ਨੂੰ ਇੱਕ ਵਹਿਮ ਅਤੇ ਬੇਹੱਦ ਮਾਮੂਲੀ ਫਾਇਦਾ ਪਹੁੰਚਾ ਕੇ ਅਤੇ ਕਾਫੀ ਮਜ਼ਦੂਰਾਂ ਨੂੰ ਇਸ ਫਾਇਦੇ ਦਾ ਸੁਪਨਾ ਵਿਖਾ ਕੇ ਉਹ ਮਜ਼ਦੂਰਾਂ ਦੀ ਜਮਾਤੀ ਚੇਤਨਾ ਅਤੇ ਏਕਤਾ ਨੂੰ ਤੋੜਨ ਵਿੱਚ ਸਫਲ ਹੋ ਗਏ। ਇਹੀ ਕਾਰਨ ਸੀ ਕਿ ਅਜਿਹੇ ਮਾਲਕ–ਮਜ਼ਦੂਰ ਸੰਘਾਂ ਵਿੱਚ ਮਜ਼ਦੂਰਾਂ ਦੀ ਜ਼ਬਰਦਸਤ ਲੁੱਟ ਜਾਰੀ ਰਹੀ ਅਤੇ ਉਸਦਾ ਕੋਈ ਕਾਰਗਰ ਵਿਰੋਧ ਵੀ ਨਹੀਂ ਹੋ ਸਕਿਆ। ਬਾਅਦ ਵਿੱਚ ਗੱਲ ਇੱਥੋਂ ਤੱਕ ਪਹੁੰਚ ਗਈ ਕਿ ਹੜਤਾਲ ’ਤੇ ਰੋਕ ਲਗਾ ਦਿੱਤੀ ਗਈ, ਕਿਸੇ ਵੀ ਤਰ੍ਹਾਂ ਦੇ ਵਿਖਾਵੇ ਜਾਂ ਇਕੱਠ ਨੂੰ ਅਪਰਾਧ ਐਲਾਨ ਦਿੱਤਾ ਗਿਆ, ਟ੍ਰੇਡ ਯੂਨੀਅਨਾਂ ’ਤੇ ਰੋਕ ਲਗਾ ਦਿੱਤੀ ਗਈ ਅਤੇ ਉਨ੍ਹਾਂ ਦੀ ਥਾਂ ਪੂੰਜੀ ਦੇ ਤਲ਼ੇ ਚੱਟਣ ਵਾਲ਼ੇ ਮਜ਼ਦੂਰ ਸੰਘਾਂ ਨੇ ਲੈ ਲਈ ਜਿਨ੍ਹਾਂ ਵਿੱਚ ਫਾਸੀਵਾਦੀ ਵੜੇ ਹੋਏ ਸਨ। ਫਾਸੀਵਾਦੀਆਂ ਨੇ ਜਮਾਤੀ ਸਹਿਯੋਗ ਦੇ ਨਾਮ ’ਤੇ ਉਜਰਤੀ ਕਿਰਤ ਦੀ ਗੁਲਾਮੀ ਨੂੰ ਹੋਰ ਵਧਾਇਆ ਅਤੇ ਮਜ਼ਦੂਰਾਂ ਨੂੰ ਪੂੰਜੀਪਤੀਆਂ ਦਾ ਹੋਰ ਵੱਧ ਗੁਲਾਮ ਬਣਾਇਆ।

**ਇਤਾਲਵੀ ਫਾਸੀਵਾਦ ਨੂੰ ਕਿਸਾਨ ਪੂੰਜੀਪਤੀ ਜਮਾਤ ਦੀ ਵੀ ਜ਼ਬਰਦਸਤ ਹਮਾਇਤ ਪ੍ਰਾਪਤ ਸੀ।** ਅਸੀਂ ਪਹਿਲਾਂ ਵੀ ਦੱਸ ਚੁੱਕੇ ਹਾਂ ਕਿ ਉੱਤਰੀ ਇਟਲੀ ਵਿੱਚ ਪੂੰਜੀਵਾਦੀ ਖੇਤੀ ਦਾ ਵਿਕਾਸ ਹੋ ਗਿਆ ਸੀ ਅਤੇ ਉੱਥੇ ਇੱਕ ਉੱਨਤ ਕਿਸਾਨ ਪੂੰਜੀਪਤੀ ਜਮਾਤ ਸਾਹਮਣੇ ਆ ਚੁੱਕੀ ਸੀ। ਪਰ ਨਾਲ਼ ਹੀ ਗਰੀਬ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੀ ਇੱਕ ਲਹਿਰ ਵੀ ਕਮਿਊਨਿਸਟਾਂ ਅਤੇ ਸਮਾਜਵਾਦੀਆਂ ਦੀ ਅਗਵਾਈ ਵਿੱਚ ਪੈਦਾ ਹੋ ਚੁੱਕੀ ਸੀ। ਜੱਥੇਬੰਦ ਕਿਸਾਨ ਅਤੇ ਖੇਤ ਮਜ਼ਦੂਰਾਂ ਘੋਲ਼ਾਂ ਕਾਰਨ ਮੁਨਾਫੇ ਦੀ ਦਰ ਘੱਟ ਹੁੰਦੀ ਜਾ ਰਹੀ ਸੀ। ਇਸ ਨਾਲ਼ ਨਿਬੜਨ ਲਈ ਇਨ੍ਹਾਂ ਪੂੰਜੀਪਤੀਆਂ ਨੂੰ ਰਾਜ ਸੱਤ੍ਹਾ ਦੀ ਹਮਾਇਤ ਦੀ ਲੋੜ ਸੀ। ਪਰ ਇਤਾਲਵੀ ਏਕੀਕਰਨ ਦੇ ਬਾਅਦ ਉਦਾਰਵਾਦੀ ਪੂੰਜੀਵਾਦੀ ਰਾਜਸੱਤ੍ਹਾ ਇੰਨੀ ਤਾਕਤਵਰ ਨਹੀਂ ਸੀ ਕਿ ਪੂੰਜੀ ਦੇ ਪੱਖ ਵਿੱਚ ਕੋਈ ਖੁੱਲ੍ਹਾ ਜਾਬਰ ਕਦਮ ਚੁੱਕ ਸਕੇ। ਨਤੀਜੇ ਵਜੋਂ ਇੱਥੇ ਫਾਸੀਵਾਦੀਆਂ ਦੇ ਉਭਾਰ ਦੀ ਇੱਕ ਜ਼ਮੀਨ ਮੌਜੂਦ ਸੀ। ਫਾਸੀਵਾਦੀਆਂ ਨੇ ਇਨ੍ਹਾਂ ਕਿਰਤੀ ਲਹਿਰਾਂ ਨੂੰ ਨੱਥ ਪਾਉਣ ਦਾ ਕਿਸਾਨ ਪੂੰਜੀਪਤੀਆਂ ਨਾਲ਼ ਵਾਅਦਾ ਕੀਤਾ ਅਤੇ ਇਸਦੇ ਬਦਲੇ ਵਿੱਚ ਉਨ੍ਹਾਂ ਨੂੰ ਸਹਿਯੋਗ-ਹਮਾਇਤ ਪ੍ਰਾਪਤ ਹੋਈ। ਰਾਜ ਦੇ ਦਖ਼ਲ ਦੀ ਥਾਂ ਫਾਸੀਵਾਦੀਆਂ ਦੇ ਨੰਗੇ ਦਖਲ ਨੇ ਲਈ। ਦੱਖਣੀ ਇਟਲੀ ਵਿੱਚ ਵੱਡੇ ਭੂਮੀ ਮਾਲਕਾਂ ਨੂੰ ਫਾਸੀਵਾਦੀ ਪਾਰਟੀ ਦੀ ਹਮਾਇਤ ਦੀ ਲੋੜ ਨਹੀਂ ਸੀ ਕਿਉਂਕਿ ਉਹ ਸਾਰੇ ਫਾਸੀਵਾਦੀ ਕਦਮ ਅਤੇ ਹਿੰਸਕ ਹਮਲੇ ਆਪਣੇ ਮਾਫੀਆ ਗਿਰੋਹਾਂ ਦੇ ਦਮ 'ਤੇ ਕਰ ਲੈਂਦੇ ਸੀ ਅਤੇ ਆਪਣੇ ਗਰੀਬ ਕਿਸਾਨਾਂ, ਮੁਜ਼ਾਰਿਆਂ ਅਤੇ ਖੇਤ ਮਜ਼ਦੂਰਾਂ ਨੂੰ ਕੁਚਲ ਕੇ ਰੱਖਦੇ ਸੀ। ਫਾਸੀਵਾਦੀ ਪਾਰਟੀ ਨੇ ਮੁਸੋਲਿਨੀ ਦੀ ਅਗਵਾਈ ਵਿੱਚ ਕੁਸ਼ਲਤਾ ਨਾਲ਼ ਫਾਸੀਵਾਦ ਦੇ ਇਸ ਪ੍ਰਗਟਾਅ ਨੂੰ ਆਪਣੇ ਵਿੱਚ ਸਮੋ ਲਿਆ। ਇੱਥੋਂ ਦੇ ਵੱਡੇ ਭੂਮੀ ਮਾਲਕ ਵੀ ਫਾਸੀਵਾਦ ਦੇ ਜ਼ਬਰਦਸਤ ਹਮਾਇਤੀ ਬਣੇ।

ਇਟਲੀ ਦੇ ਫਾਸੀਵਾਦ ਦੇ ਜਨਮ ਦੀ ਪਿੱਠਭੂਮੀ ਅਤੇ ਪ੍ਰਕਿਰਿਆ ਦੇ ਇਸ ਵਿਸ਼ਲੇਸ਼ਣ ਦੇ ਬਾਅਦ ਸਾਫ਼ ਹੈ ਕਿ ਇੱਥੇ ਵੀ ਫਾਸੀਵਾਦੀ ਉਭਾਰਾਂ ਦੇ ਮੂਲ ਕਾਰਨ ਘੱਟੋ-ਘੱਟ ਉਹ ਹੀ ਰਹੇ ਹਨ ਜੋ ਜਰਮਨੀ ਵਿੱਚ ਸਨ। ਜਰਮਨੀ ਵਿੱਚ ਫਾਸੀਵਾਦ ਦੇ ਜਨਮ ਦਾ ਕਾਲਕ੍ਰਮ ਵੱਖਰਾ ਸੀ, ਪਰ ਇੱਥੇ ਵੀ ਪ੍ਰੇਰਕ ਸ਼ਕਤੀਆਂ ਘੱਟੋ-ਘੱਟ ਉਹ ਹੀ ਸਨ।

ਫਾਸੀਵਾਦੀ ਉਭਾਰ ਦੀ ਜ਼ਮੀਨ ਹਮੇਸ਼ਾ ਪੂੰਜੀਵਾਦੀ ਵਿਕਾਸ ਤੋਂ ਪੈਦਾ ਹੋਣ ਵਾਲ਼ੀ ਬੇਰੁਜ਼ਗਾਰੀ, ਗਰੀਬੀ, ਭੁੱਖਮਰੀ, ਅਸਥਿਰਤਾ, ਅਸੁਰੱਖਿਆ, ਅਨਿਸ਼ਚਿਤਤਾ ਅਤੇ ਆਰਥਿਕ ਸੰਕਟ ਤੋਂ ਤਿਆਰ ਹੁੰਦੀ ਹੈ। ਫਾਸੀਵਾਦੀ ਪਿਛਾਖੜ ਦੇ ਪੈਦਾ ਹੋਣ ਦੀ ਉਮੀਦ ਉਨ੍ਹਾਂ ਦੇਸ਼ਾਂ ਵਿੱਚ ਸਭ ਤੋਂ ਵੱਧ ਹੁੰਦੀ ਹੈ ਜਿੱਥੇ ਪੂੰਜੀਵਾਦੀ ਵਿਕਾਸ ਕਿਸੇ ਇਨਕਲਾਬੀ ਪ੍ਰਕਿਰਿਆ ਦੁਆਰਾ ਨਹੀਂ ਸਗੋਂ ਇੱਕ ਵਿਗੜੇ, ਲਮਕਵੇਂ ਅਤੇ ਖੜੋਤਮਾਰੀ ਪ੍ਰਕਿਰਿਆ ਰਾਹੀਂ ਹੁੰਦਾ ਹੈ। ਜਰਮਨੀ ਅਤੇ ਇਟਲੀ ਸੰਸਾਰ ਇਤਿਹਾਸ ਦੇ ਮੰਚ 'ਤੇ ਬਹੁਤ ਦੇਰ ਨਾਲ਼ ਪੈਦਾ ਹੋਣ ਵਾਲ਼ੀਆਂ ਕੌਮਾਂ ਸਨ। ਇਨ੍ਹਾਂ ਦੇਸ਼ਾਂ ਵਿੱਚ ਏਕੀਕ੍ਰਿਤ ਪੂੰਜੀਵਾਦ ਅਤੇ ਉਸਦੀ ਮੰਡੀ ਵਿੱਚ ਪੈਦਾ ਹੋਣ ਵਾਲ਼ੀ ਅੰਨ੍ਹੀ ਕੌਮਪ੍ਰਸਤੀ ਉਦੋਂ ਹੋਂਦ 'ਚ ਆਈ ਜਦੋਂ ਸੰਸਾਰ ਪੱਧਰ 'ਤੇ ਪੂੰਜੀਵਾਦ ਆਪਣੇ ਸਰਵਉੱਚ ਪੜਾਅ ਸਾਮਰਾਜਵਾਦ, ਭਾਵ ਕਿ ਇਜਾਰੇਦਾਰ ਪੂੰਜੀਵਾਦ ਦੇ ਪੜਾਅ 'ਚ ਦਾਖਲ

ਹੋ ਚੁੱਕਿਆ ਸੀ। ਸਿੱਟੇ ਵਜੋਂ, ਇਨ੍ਹਾਂ ਦੋਵਾਂ ਹੀ ਦੇਸ਼ਾਂ ਵਿੱਚ ਪੂੰਜੀਵਾਦੀ ਵਿਕਾਸ ਬੇਹੱਦ ਤੇਜ਼ ਗਤੀ ਨਾਲ਼ ਹੋਇਆ ਜਿਨ੍ਹੇ ਆਮ ਕਿਰਤੀ ਅਬਾਦੀ, ਹੇਠਲੀ ਮੱਧਵਰਗੀ ਅਬਾਦੀ ਅਤੇ ਆਮ ਮੱਧਵਰਗੀ ਅਬਾਦੀ ਨੂੰ ਇਸ ਰਫਤਾਰ ਨਾਲ਼ ਉਜਾੜਿਆ ਜਿਸਨੂੰ ਸੋਖ ਸਕਣ ਦੀ ਯੋਗਤਾ ਇਨ੍ਹਾਂ ਦੇਸ਼ਾਂ ਦੀ ਅਵਿਕਸਿਤ ਪੂੰਜੀਵਾਦੀ ਜਮਹੂਰੀਅਤ ਵਿੱਚ ਨਹੀਂ ਸੀ। ਦੂਜੇ ਪਾਸੇ, ਸੰਸਾਰ ਵਿਆਪੀ ਪੂੰਜੀਵਾਦੀ ਮੰਦੀ ਨੇ ਇਨ੍ਹਾਂ ਦੋਵਾਂ ਹੀ ਦੇਸ਼ਾਂ ਦੀ ਪੂੰਜੀਪਤੀ ਜਮਾਤ ਦੀ ਹਾਲਤ ਖਸਤਾ ਕਰ ਦਿੱਤੀ। ਪੂੰਜੀਪਤੀ ਜਮਾਤ ਹੁਣ ਕਿਸੇ ਉਦਾਰਵਾਦੀ ਪੂੰਜੀਵਾਦੀ ਜਮਹੂਰੀਅਤ ਅਤੇ ਉਸ ਦੀਆਂ ਕਲਿਆਣਕਾਰੀ ਨੀਤੀਆਂ ਦਾ ਖਰਚ ਚੁੱਕਣ ਲਈ ਬਿਲਕੁੱਲ ਤਿਆਰ ਨਹੀਂ ਸੀ। ਉਹ ਮਜ਼ਦੂਰਾਂ ਨੂੰ ਉਨ੍ਹਾਂ ਦੇ ਕਿਰਤ ਅਧਿਕਾਰ ਦੇਣ ਲਈ ਵੀ ਤਿਆਰ ਨਹੀਂ ਸੀ। ਇਸ ਲਈ ਸਾਰੇ ਜਮਹੂਰੀ ਅਧਿਕਾਰਾਂ ਦਾ ਜ਼ਬਰ ਅਤੇ ਮਜ਼ਦੂਰ ਲਹਿਰ ਨੂੰ ਕੁਚਲਣਾ ਜ਼ਰੂਰੀ ਸੀ। ਇਸ ਲਹਿਰ ਨੂੰ ਇੱਕ ਪਿਛਾਖੜੀ ਲਹਿਰ ਰਾਹੀਂ ਹੀ ਕੁਚਲਿਆ ਜਾ ਸਕਦਾ ਸੀ। ਜਰਮਨੀ ਵਿੱਚ ਨਾਜ਼ੀ ਪਾਰਟੀ ਅਤੇ ਇਟਲੀ ਵਿੱਚ ਫਾਸੀਵਾਦੀ ਪਾਰਟੀ ਨੇ ਇਹ ਪਿਛਾਖੜੀ ਲਹਿਰ ਨਿੱਕ ਬੁਰਜੂਆਜ਼ੀ, ਲੰਪਨ ਪ੍ਰੋਲੇਤਾਰੀ, ਅਮੀਰ ਅਤੇ ਦਰਮਿਆਨੀ ਕਿਸਾਨੀ ਦੀ ਪਿਛਾਖੜੀ ਲਹਿਰ 'ਤੇ ਸਵਾਰ ਹੋ ਕੇ ਖੜੀ ਕੀਤੀ। ਭਾਵੇਂ ਸਮੇਂ ਨੇ ਇਹ ਸਾਬਤ ਕੀਤਾ ਕਿ ਫਾਸੀਵਾਦੀ ਉਭਾਰ ਨੇ ਹੇਠਲੀਆਂ ਪੂੰਜੀਪਤੀ ਜਮਾਤਾਂ ਅਤੇ ਲੰਪਨ ਪ੍ਰੋਲੇਤਾਰੀ ਜਾਂ ਦਰਮਿਆਨੇ ਕਿਸਾਨ ਨੂੰ ਕੁੱਝ ਵੀ ਨਹੀਂ ਦਿੱਤਾ। ਅੱਗੇ ਚੱਲ ਕੇ ਉਨ੍ਹਾਂ ਨੂੰ ਕੁਚਲਿਆ ਗਿਆ। ਅਸਲ ਵਿੱਚ, ਫਾਸੀਵਾਦੀ ਉਭਾਰ ਨੇ ਹਮੇਸ਼ਾ ਮੁੱਖ ਤੌਰ 'ਤੇ ਦੋ ਹੀ ਜਮਾਤਾਂ ਨੂੰ ਫਾਇਦਾ ਪਹੁੰਚਾਇਆ ਕਿਉਂਕਿ ਉਹ ਉਨ੍ਹਾਂ ਦਾ ਹੀ ਨੁਮਾਇੰਦਾ ਸੀ—ਵਿੱਤੀ ਅਤੇ ਉਦਯੋਗਿਕ ਵੱਡੀ ਪੂੰਜੀਪਤੀ ਜਮਾਤ ਅਤੇ ਅਮੀਰ ਕਿਸਾਨ, ਕੁਲਕ ਅਤੇ ਫਾਰਮਰਾਂ ਦੀ ਜਮਾਤ, ਭਾਵ ਵੱਡੇ ਕਿਸਾਨ ਪੂੰਜੀਪਤੀ। ਪਰ ਇਸਦਾ ਅਰਥ ਇਹ ਨਹੀਂ ਕਿ ਇਤਿਹਾਸ ਸਾਹਮਣੇ ਹੋਰ ਕੋਈ ਰਾਹ ਨਹੀਂ ਸੀ। ਸੱਚਾਈ ਤਾਂ ਇਹ ਹੈ ਕਿ ਅਜਿਹੇ ਦੇਸ਼ਾਂ ਵਿੱਚ ਪੂੰਜੀਵਾਦੀ ਸੰਕਟ ਪੈਦਾ ਹੋਣ ਬਾਅਦ ਇਨਕਲਾਬੀ ਸੰਭਾਵਨਾ ਅਤੇ ਪਿਛਾਖੜੀ ਸੰਭਾਵਨਾ, ਦੋਵੇਂ ਹੀ ਬਰਾਬਰ ਰੂਪ ਨਾਲ਼ ਮੌਜੂਦ ਰਹਿੰਦੀਆਂ ਹਨ। ਇਟਲੀ ਅਤੇ ਜਰਮਨੀ, ਦੋਨਾਂ ਹੀ ਦੇਸ਼ਾਂ ਵਿੱਚ ਫਾਸੀਵਾਦੀ ਉਭਾਰ ਦਾ ਇੱਕ ਬਹੁਤ ਵੱਡਾ ਕਾਰਨ ਮਜ਼ਦੂਰ ਜਮਾਤ ਦੇ ਗੱਦਾਰ ਸਮਾਜਿਕ ਜਮਹੂਰੀਆਂ ਦੀਆਂ ਹਰਕਤਾਂ ਰਹੀਆਂ। ਇਨ੍ਹਾਂ ਦੋਵਾਂ ਹੀ ਦੇਸ਼ਾਂ ਵਿੱਚ ਇਨਕਲਾਬੀ ਸੰਭਾਵਨਾ ਜ਼ਬਰਦਸਤ ਰੂਪ 'ਚ ਮੌਜੂਦ ਸੀ, ਪਰ ਸਮਾਜਿਕ ਜਮਹੂਰੀਆਂ ਨੇ ਮਜ਼ਦੂਰ ਲਹਿਰ ਨੂੰ ਅਰਥਵਾਦ, ਸੁਧਾਰਵਾਦ, ਸੰਸਦਵਾਦ ਅਤੇ ਟ੍ਰੇਡ ਯੂਨੀਅਨਵਾਦ ਦੀ ਵਾੜ ਵਿੱਚ ਹੀ ਕੈਦ ਰੱਖਿਆ। ਪੂਰੀ ਮਜ਼ਦੂਰ ਲਹਿਰ ਜਰਮਨੀ ਵਿੱਚ ਸਭ ਤੋਂ ਵੱਧ ਜੱਥੇਬੰਦ ਸੀ, ਪਰ ਉਹ ਸਿਰਫ ਇੱਕ ਦਬਾਅ ਪਾਉਣ ਵਾਲ਼ਾ ਕਾਰਕ ਬਣ ਕੇ ਰਹਿ ਗਈ ਜੋ ਪ੍ਰਾਪਤ ਕੀਤੇ ਗਏ ਜਮਹੂਰੀ ਅਧਿਕਾਰਾਂ ਨਾਲ਼ ਚਿੰਬੜੀ ਰਹਿ ਗਈ ਜਦੋਂ ਕਿ ਪੂੰਜੀਵਾਦ ਦਾ ਸੰਕਟ ਹੁਣ ਪੂੰਜੀਵਾਦ ਦੇ ਬਦਲ ਦੀ ਮੰਗ ਕਰ ਰਿਹਾ ਸੀ। ਕਿਸੇ ਬਦਲ ਦੇ ਪੇਸ਼ ਨਾ ਹੋਣ ਦੀ ਹਾਲਤ ਵਿੱਚ ਉਹ ਇਨਕਲਾਬੀ ਸੰਭਾਵਨਾ ਪਿਛਾਖੜ ਦੀ ਦਿਸ਼ਾ ਵਿੱਚ ਮੁੜ ਗਈ ਅਤੇ ਜਰਮਨੀ ਵਿੱਚ ਨਾਜ਼ੀ ਪਾਰਟੀ ਅਤੇ ਇਟਲੀ ਵਿੱਚ ਫਾਸੀਵਾਦੀ ਪਾਰਟੀ ਇਸਦੀ ਵਰਤੋਂ ਲਈ ਤਿਆਰ ਖੜ੍ਹੀਆਂ ਸਨ।

ਅੰਤ ਵਿੱਚ, ਨਿਚੋੜ ਕੱਢਦੇ ਹੋਏ ਅਸੀਂ ਕਹਿ ਸਕਦੇ ਹਾਂ ਕਿ ਫਾਸੀਵਾਦੀ ਉਭਾਰ ਦੀ ਸੰਭਾਵਨਾ ਅਜਿਹੇ ਪੂੰਜੀਵਾਦੀ ਦੇਸ਼ਾਂ ਵਿੱਚ ਹਮੇਸ਼ਾ ਪੈਦਾ ਹੋਵੇਗੀ **ਜਿੱਥੇ ਪੂੰਜੀਵਾਦ ਬੁਰਜੂਆ ਜਮਹੂਰੀ ਇਨਕਲਾਬ ਰਾਹੀਂ ਨਹੀਂ ਆਇਆ, ਸਗੋਂ ਕਿਸੇ ਵੀ ਪ੍ਰਕਾਰ ਦੀ ਸਿਲਸਿਲੇਵਾਰ ਪ੍ਰਕਿਰਿਆ ਨਾਲ਼ ਆਇਆ ਜਿੱਥੇ ਇਨਕਲਾਬੀ ਭੂਮੀ ਸੁਧਾਰ ਲਾਗੂ ਨਹੀਂ ਹੋਏ। ਜਿੱਥੇ ਪੂੰਜੀਵਾਦ ਦਾ ਵਿਕਾਸ ਕਿਸੇ ਲੰਬੀ, ਤਰਤੀਬਬੱਧ, ਡੂੰਘੀ ਪ੍ਰਕਿਰਿਆ ਰਾਹੀਂ ਨਹੀਂ ਸਗੋਂ ਅਸਾਵੀਂ, ਅਤਰਤੀਬਬੱਧ ਅਰਾਜਕ ਅਤੇ ਤੇਜ਼ ਗਤੀ ਨਾਲ਼ ਹੋਇਆ; ਜਿੱਥੇ ਪੇਂਡੂ ਖੇਤਰਾਂ ਵਿੱਚ ਪੂੰਜੀਵਾਦ ਇਸ ਤਰ੍ਹਾਂ ਵਿਕਸਿਤ ਹੋਇਆ ਕਿ ਜਗੀਰੂ ਰਹਿੰਦ-ਖੂੰਹਦ ਕਿਸੇ ਨਾ ਕਿਸੇ ਮਾਤਰਾ 'ਚ ਬਚੀ ਰਹੀ।** ਅਜਿਹੇ ਸਾਰੇ ਦੇਸਾਂ ਵਿੱਚ ਪੂੰਜੀਵਾਦ ਦਾ ਸੰਕਟ ਬੇਹੱਦ ਜਲਦੀ ਉੱਥਲ-ਪੁੱਥਲ ਦੀ ਹਾਲਤ ਨੂੰ ਪੈਦਾ ਕਰ ਦਿੰਦਾ ਹੈ। ਸਮਾਜ ਵਿੱਚ ਬੇਰੁਜ਼ਗਾਰੀ, ਗਰੀਬੀ, ਅਨਿਸ਼ਚਿਤਤਾ, ਅਸੁਰੱਖਿਆ ਦਾ ਪੈਦਾ ਹੋਣਾ ਅਤੇ ਕਰੋੜਾਂ ਦੀ ਗਿਣਤੀ ਵਿੱਚ ਲੋਕਾਂ ਦਾ ਆਰਥਿਕ, ਸਮਾਜਿਕ ਅਤੇ ਭੂਗੋਲਿਕ ਤੌਰ 'ਤੇ ਉਜੜਨਾ ਬਹੁਤ ਤੇਜ਼ੀ ਨਾਲ਼ ਹੁੰਦਾ ਹੈ। ਅਜਿਹੇ ਸਮੇਂ 'ਚ ਪੈਦਾ ਹੋਣ ਵਾਲ਼ੀ ਇਨਕਲਾਬੀ ਹਾਲਤ ਨੂੰ ਕੋਈ ਹੰਢੀ-ਵਰਤੀ ਇਨਕਲਾਬੀ ਪਾਰਟੀ ਸੰਭਾਲ ਸਕਦੀ ਹੈ। **ਫਾਸੀਵਾਦੀ ਉਭਾਰ ਹੋਣਾ ਅਜਿਹੀ ਹਾਲਤ ਦਾ ਲੋੜੀਂਦਾ ਨਤੀਜਾ ਨਹੀਂ ਹੁੰਦਾ ਹੈ। ਫਾਸੀਵਾਦੀ ਉਭਾਰ ਹਮੇਸ਼ਾ ਸਮਾਜਿਕ ਜਮਹੂਰੀਆਂ ਦੀ ਘ੍ਰਿਣਤ ਗੱਦਾਰੀ ਦੇ ਕਾਰਨ ਅਤੇ ਇਨਕਲਾਬੀ ਕਮਿਊਨਿਸਟਾਂ ਦੇ ਅਕੁਸ਼ਲਤਾ ਕਾਰਨ ਸੰਭਵ ਹੋਇਆ ਹੈ। ਜਰਮਨੀ ਅਤੇ ਇਟਲੀ ਦੋਵੇਂ ਹੀ ਇਸ ਤੱਥ ਦੇ ਗਵਾਹ ਹਨ।**



ਹੁਣ ਤੱਕ ਅਸੀਂ ਫਾਸੀਵਾਦ ਦੇ ਜਨਮ ਦੀ ਆਮ ਪਿੱਠਭੂਮੀ ਅਤੇ ਆਰਥਿਕ-ਸਮਾਜਿਕ ਹਾਲਤਾਂ ਬਾਰੇ ਪੜ੍ਹਿਆ ਅਤੇ ਨਾਲ਼ ਹੀ ਜਰਮਨੀ ਅਤੇ ਇਟਲੀ ਵਿੱਚ ਜਿਨ੍ਹਾਂ ਦੋ ਦੇਸ਼ਾਂ ਵਿੱਚ ਫਾਸੀਵਾਦ ਦੇ ਕਲਾਸਿਕੀ ਤਬਾਹਕੁਨ ਪ੍ਰਯੋਗ ਹੋਏ ਬਾਰੇ ਵੀ ਜਾਨਿਆ। ਹੁਣ ਅਸੀਂ ਭਾਰਤ ਵਿੱਚ ਫਾਸੀਵਾਦੀ ਉਭਾਰ ਦੇ ਇਤਿਹਾਸ, ਪਿੱਠਭੂਮੀ, ਵਿਸ਼ੇਸ਼ਤਾਵਾਂ ਅਤੇ ਉਸਦੀ ਅਜੋਕੀ ਹਾਲਤ ਬਾਰੇ ਪੜਾਂਗੇ।

ਭਾਰਤ ਵਿੱਚ ਫਾਸੀਵਾਦ ਜਰਮਨੀ ਜਾਂ ਇਟਲੀ ਵਾਂਗ ਕਦੇ ਸੱਤ੍ਹਾ ਵਿੱਚ ਨਹੀਂ ਆਇਆ। ਭਾਵੇਂ ਭਾਰਤੀ ਜਨਤਾ ਪਾਰਟੀ ਦੀ ਅਗਵਾਈ ਵਿੱਚ ਇੱਕ ਗੱਠਜੋੜ ਸਰਕਾਰ ਭਾਰਤ ਵਿੱਚ ਲਗਭਗ 6 ਸਾਲਾਂ ਤੱਕ ਰਹੀ ਪਰ ਉਹ ਹਿਟਲਰ ਜਾਂ ਮੁਸੋਲਿਨੀ ਦੇ ਸੱਤ੍ਹਾ ਵਿੱਚ ਆਉਣ ਨਾਲ਼ੋਂ ਬਿਲਕੁੱਲ ਭਿੰਨ ਸੀ। ਇਸ ਤੋਂ ਇਲਾਵਾ, ਭਾਜਪਾ ਨੇ ਆਪਣੇ ਦਮ 'ਤੇ ਸਰਕਾਰ ਨਹੀਂ ਬਣਾਈ ਸੀ। ਉਹ ਇੱਕ ਗੱਠਜੋੜ ਸਰਕਾਰ ਸੀ ਜਿਸ ਦੇ ਆਪਣੇ ਅੰਦਰੂਨੀ ਖਿਚਾਅ ਅਤੇ ਤਣਾਅ ਸਨ, ਜਿਨ੍ਹਾਂ ਕਾਰਨ ਭਾਜਪਾ ਆਪਣੇ ਫਾਸੀਵਾਦੀ ਏਜੰਡੇ ਨੂੰ ਖੁਲ੍ਹ ਕੇ ਲਾਗੂ ਨਹੀਂ ਕਰ ਸਕਦੀ ਸੀ। ਪਰ ਜਿੰਨਾ ਭਾਜਪਾ ਨੇ ਇੱਕ ਗੱਠਜੋੜ ਸਰਕਾਰ ਦੇ ਰਹਿੰਦੇ ਕੀਤਾ ਉਨੇ ਤੋਂ ਹੀ ਸਾਫ ਹੋ ਗਿਆ ਸੀ ਕਿ ਜੇਕਰ ਉਹ ਪੂਰੇ ਬਹੁਮਤ ਨਾਲ਼ ਸੱਤ੍ਹਾ ਵਿੱਚ ਆਉਂਦੀ ਤਾਂ ਕੀ ਕਰਦੀ। ਜਰਮਨੀ ਜਾਂ ਇਟਲੀ ਵਾਂਗ ਫਾਸੀਵਾਦ ਭਾਰਤ ਵਿੱਚ ਕਦੇ ਸੱਤ੍ਹਾ

ਵਿੱਚ ਨਹੀਂ ਆਇਆ ਪਰ ਇਹ ਇੱਕ ਵੱਡੀ ਤਾਕਤ ਦੇ ਰੂਪ ਵਿੱਚ ਜੋ ਸਮਾਜ ਦੇ ਰੋਮ-ਰੋਮ ਵਿੱਚ ਰਚੀ ਇੱਕ ਵੱਡੀ ਤਾਕਤ ਦੇ ਰੂਪ ਵਿੱਚ, ਭਾਰਤ ਵਿੱਚ ਲੰਬੇ ਸਮੇਂ ਤੋਂ ਮੌਜੂਦ ਰਿਹਾ ਹੈ। ਸਭ ਤੋਂ ਪਹਿਲਾਂ ਰਾਸ਼ਟਰੀ ਸਵੈ ਸੇਵਕ ਸੰਘ (ਆਰ. ਐੱਸ. ਐੱਸ.) ਕੁੱਝ ਬੁਨਿਆਦੀ ਜਾਣਕਾਰੀਆਂ ਸਾਂਝੀਆਂ ਕਰ ਲੈਣਾ ਲਾਹੇਵੰਦ ਹੋਵੇਗਾ। ਉਸ ਤੋਂ ਬਾਅਦ ਅਸੀਂ ਭਾਰਤ ਵਿੱਚ ਫਾਸੀਵਾਦ ਦੇ ਆਰਥਿਕ, ਸਮਾਜਿਕ ਅਤੇ ਸੱਭਿਆਚਾਰਕ ਸੋਮਿਆਂ ਬਾਰੇ ਵੀ ਚਰਚਾ ਕਰਾਂਗੇ।

## ਆਰ. ਐੱਸ. ਐੱਸ. : ਭਾਰਤੀ ਫਾਸੀਵਾਦੀਆਂ ਦਾ ਅਸਲੀ ਟੇਵਾ

ਭਾਰਤ ਵਿੱਚ ਫਾਸੀਵਾਦ ਦਾ ਇਤਿਹਾਸ ਲਗਭਗ ਓਨਾ ਹੀ ਪੁਰਾਣਾ ਹੈ ਜਿੰਨਾ ਕਿ ਜਰਮਨੀ ਅਤੇ ਇਟਲੀ ਵਿੱਚ। ਜਰਮਨੀ ਅਤੇ ਇਟਲੀ ਵਿੱਚ ਫਾਸੀਵਾਦੀ ਪਾਰਟੀਆਂ 1910 ਦੇ ਦਹਾਕੇ ਦੇ ਅੰਤ ਜਾਂ 1920 ਦੇ ਦਹਾਕੇ ਦੀ ਸ਼ੁਰੂਆਤ ਵਿੱਚ ਬਣੀਆਂ। ਭਾਰਤ ਵਿੱਚ **ਆਰ. ਐੱਸ. ਐੱਸ.** ਦੀ ਸਥਾਪਨਾ 1925 ਵਿੱਚ ਨਾਗਪੁਰ ਵਿੱਚ ਦੁਸ਼ਹਿਰੇ ਦੇ ਦਿਨ ਹੋਈ। ਆਰ. ਐੱਸ. ਐੱਸ. ਦੇ ਮੋਢੀ ਸਨ **ਕੇਸ਼ਵ ਬਲਰਾਮ ਹੇਡਗੇਵਾਰ**। ਹੇਡਗੇਵਾਰ ਜਿਸ ਵਿਅਕਤੀ ਦੇ ਪ੍ਰਭਾਵ ਹੇਠ ਫਾਸੀਵਾਦੀ ਵਿਚਾਰਾਂ ਦੇ ਸੰਪਰਕ ਵਿੱਚ ਆਏ ਉਹ ਸੀ **ਮੁੰਜੇ**। ਮੁੰਜੇ 1937 ਵਿੱਚ ਇਟਲੀ ਗਿਆ ਸੀ ਅਤੇ ਉੱਥੇ ਉਹ ਮੁਸੋਲਿਨੀ ਨੂੰ ਵੀ ਮਿਲਿਆ। 1924 ਤੋਂ 1935 ਦਰਮਿਆਨ ਆਰ. ਐੱਸ. ਐੱਸ. ਨਾਲ਼ ਨੇੜਤਾ ਰੱਖਣ ਵਾਲੇ ਅਖਬਾਰ **'ਕੇਸਰੀ'** ਨੇ ਮੁਸੋਲਿਨੀ ਅਤੇ ਉਸਦੀ ਫਾਸੀਵਾਦੀ ਸੱਤ੍ਹਾ ਦੀ ਪ੍ਰਸ਼ੰਸਾ ਵਿੱਚ ਲਗਾਤਾਰ ਲੇਖ ਛਾਪੇ। ਮੁੰਜੇ ਨੇ ਹੇਡਗੇਵਾਰ ਨੂੰ ਮੁਸੋਲਿਨੀ ਦੁਆਰਾ ਨੌਜਵਾਨਾਂ ਦੇ ਦਿਮਾਗਾਂ ਵਿੱਚ ਜ਼ਹਿਰ ਘੋਲ਼ ਕੇ ਉਨ੍ਹਾਂ ਨੂੰ ਫਾਸੀਵਾਦੀ ਜੱਥੇਬੰਦੀ ਵਿੱਚ ਸ਼ਾਮਿਲ ਕਰਨ ਦੇ ਤੌਰ-ਤਰੀਕਿਆਂ ਬਾਰੇ ਦੱਸਿਆ। ਹੇਡਗੇਵਾਰ ਨੇ ਉਨ੍ਹਾਂ ਤੌਰ-ਤਰੀਕਿਆਂ ਦੀ ਵਰਤੋਂ ਉਸੇ ਵੇਲ਼ੇ ਤੋਂ ਸ਼ੁਰੂ ਕਰ ਦਿੱਤੀ ਅਤੇ ਆਰ. ਐੱਸ. ਐੱਸ. ਅੱਜ ਵੀ ਉਨ੍ਹਾਂ ਤਰੀਕਿਆਂ ਦੀ ਵਰਤੋਂ ਕਰਦੀ ਹੈ। 1930 ਦੇ ਦਹਾਕੇ ਦੇ ਅੰਤ ਤੱਕ ਭਾਰਤੀ ਫਾਸੀਵਾਦੀਆਂ ਨੇ ਮੁੰਬਈ ਵਿੱਚ ਮੌਜੂਦ ਇਤਾਲਵੀ ਕੌਂਸਲੇਟ ਨਾਲ਼ ਵੀ ਸੰਪਰਕ ਕਾਇਮ ਕਰ ਲਿਆ। ਉੱਥੇ ਮੌਜੂਦ ਇਤਾਲਵੀ ਫਾਸੀਵਾਦੀਆਂ ਨੇ ਹਿੰਦੂ ਫਾਸੀਵਾਦੀਆਂ ਨਾਲ਼ ਸੰਪਰਕ ਕਾਇਮ ਰੱਖਿਆ।

ਲਗਭਗ ਇਸੇ ਵੇਲ਼ੇ ਇੱਕ ਹੋਰ ਹਿੰਦੂ ਕੱਟੜਵਾਦੀ **ਵਿਨਾਇਕ ਦਾਮੋਦਰ ਸਾਵਰਕਰ**, ਜਿਸਦਾ ਵੱਡਾ ਭਰਾ ਆਰ. ਐੱਸ. ਐੱਸ ਦੇ ਮੋਢਿਆਂ 'ਚੋਂ ਇੱਕ ਸੀ, ਨੇ ਜਰਮਨੀ ਦੇ ਨਾਜ਼ੀਆਂ ਨਾਲ਼ ਸੰਪਰਕ ਕੀਤਾ। ਸਾਵਰਕਰ ਨੇ ਜਰਮਨੀ ਦੇ ਹਿਟਲਰ ਰਾਹੀਂ ਯਹੂਦੀਆਂ ਦੇ ਸਫਾਏ ਨੂੰ ਜਾਇਜ਼ ਠਹਿਰਾਇਆ ਅਤੇ ਭਾਰਤ ਵਿੱਚ ਮੁਸਲਮਾਨਾਂ ਦੀ "ਸਮੱਸਿਆ" ਦੇ ਹੱਲ ਦਾ ਵੀ ਇਹੀ ਰਾਹ ਸੁਝਾਇਆ। ਜਰਮਨੀ ਵਿੱਚ 'ਯਹੂਦੀ ਸਵਾਲ' ਦਾ 'ਆਖਰੀ ਹੱਲ' ਸਾਵਰਕਰ ਲਈ ਇੱਕ ਮਾਡਲ ਸੀ। ਸਾਵਰਕਰ ਲਈ ਨਾਜ਼ੀ ਕੌਮਪ੍ਰਸਤ ਸਨ ਜਦੋਂ ਕਿ ਯਹੂਦੀ ਕੌਮ-ਵਿਰੋਧੀ ਅਤੇ ਫਿਰਕੂ। **ਲੈਨਿਨ ਨੇ ਬਹੁਤ ਪਹਿਲਾਂ ਚੇਤਾਵਨੀ ਦਿੱਤੀ ਸੀ ਕਿ ਨਸਲਵਾਦੀ ਅੰਨ੍ਹਾ ਕੌਮਪ੍ਰਸਤ ਪਾਗਲਪਣ ਅਕਸਰ ਸੱਭਿਆਚਾਰਕ ਕੌਮਪ੍ਰਸਤੀ ਦਾ ਚੋਲ਼ਾ ਪਾ ਕੇ ਆ**

**ਸਕਦਾ ਹੈ।** ਭਾਰਤ ਵਿੱਚ ਹਿੰਦੂ ਫਿਰਕੂ ਅੰਨ੍ਹੀ ਕੌਮਪ੍ਰਸਤੀ ਵੀ ਸੱਭਿਆਚਾਰਕ ਕੌਮਪ੍ਰਸਤੀ ਦਾ ਜਾਮਾ ਪਾ ਕੇ ਹੀ ਸਾਹਮਣੇ ਆ ਰਹੀ ਹੈ।

ਆਰ. ਐੱਸ. ਐੱਸ. ਨੇ ਵੀ ਖੁੱਲ੍ਹੇ ਤੌਰ 'ਤੇ ਜਰਮਨੀ ਵਿੱਚ ਨਾਜ਼ੀਆਂ ਦੁਆਰਾ ਯਹੂਦੀਆਂ ਦੇ ਕਤਲੇ-ਆਮ ਦੀ ਹਮਾਇਤ ਕੀਤੀ। ਹੇਡਗੇਵਾਰ ਨੇ ਮੌਤ ਤੋਂ ਪਹਿਲਾਂ ਗੋਲਵਲਕਰ ਨੂੰ ਆਪਣਾ ਵਾਰਿਸ ਨਿਯੁਕਤ ਕੀਤਾ। ਗੋਲਵਲਕਰ ਨੇ ਆਪਣੀ ਕਿਤਾਬ **'ਵੀ, ਆਰ ਅਵਰ ਨੇਸ਼ਨਹੁਡ ਡਿਫਾਇੰਡ'** ਅਤੇ ਬਾਅਦ ਵਿੱਚ ਛਪੀ **'ਬੰਚ ਆਫ ਥਾਟਸ'** ਵਿੱਚ ਜਰਮਨੀ ਵਿੱਚ ਨਾਜ਼ੀਆਂ ਦੁਆਰਾ ਚੁੱਕੇ ਗਏ ਕਦਮਾਂ ਦੀ ਹਮਾਇਤ ਕੀਤੀ ਸੀ। ਗੋਲਵਲਕਰ ਆਰ. ਐੱਸ. ਐੱਸ. ਦੇ ਲੋਕਾਂ ਲਈ ਸਭ ਤੋਂ ਵੱਧ ਪੂਜਣ ਯੋਗ ਸਰਸੰਘਚਾਲ ਸਨ। ਉਨ੍ਹਾਂ ਨੂੰ ਆਦਰ ਨਾਲ਼ ਸੰਘ ਦੇ ਲੋਕ 'ਗੁਰੂ ਜੀ' ਕਹਿੰਦੇ ਸਨ। ਗੋਲਵਲਕਰ ਨੇ ਬਨਾਰਸ ਹਿੰਦੂ ਯੂਨੀਵਰਸਿਟੀ ਵਿੱਚ ਮੈਡੀਕਲ ਦੀ ਪੜ੍ਹਾਈ ਕੀਤੀ ਅਤੇ ਬਾਅਦ ਵਿੱਚ ਕੁੱਝ ਸਮੇਂ ਲਈ ਪੜ੍ਹਾਇਆ। ਇਸ ਵੇਲ਼ੇ ਉਨ੍ਹਾਂ ਨੂੰ 'ਗੁਰੂਜੀ' ਨਾਮ ਮਿਲਿਆ। ਹੇਡਗੇਵਾਰ ਦੇ ਕਹਿਣ 'ਤੇ ਗੋਲਵਲਕਰ ਨੇ ਸੰਘ ਦੀ ਮੈਂਬਰਸ਼ਿਪ ਲਈ ਅਤੇ ਕੁੱਝ ਸਮੇਂ ਤੱਕ ਸੰਘ ਵਿੱਚ ਕੰਮ ਕੀਤਾ। ਆਪਣੇ ਧਾਰਮਿਕ ਰੁਝਾਨ ਕਾਰਨ ਗੋਲਵਲਕਰ ਥੋੜ੍ਹੇ ਸਮੇਂ ਲਈ ਆਰ. ਐੱਸ. ਐੱਸ. ਤੋਂ ਚਲੇ ਗਏ ਅਤੇ ਕਿਸੇ ਗੁਰੂ ਦੇ ਅਧੀਨ ਸੰਨਿਆਸ ਰੱਖਿਆ। ਇਸਦੇ ਬਾਅਦ 1939 ਦੇ ਕਰੀਬ ਗੋਲਵਲਕਰ ਫਿਰ ਤੋਂ ਆਰ. ਐੱਸ. ਐੱਸ. ਵਿੱਚ ਵਾਪਸ ਆਏ। ਇਸ ਵੇਲ਼ੇ ਤੱਕ ਹੇਡਗੇਵਾਰ ਮੌਤ ਦੇ ਬਿਸਤਰੇ 'ਤੇ ਸਨ ਅਤੇ ਉਨ੍ਹਾਂ ਨੇ ਗੋਲਵਲਕਰ ਨੂੰ ਆਪਣਾ ਵਾਰਿਸ ਨਿਯੁਕਤ ਕੀਤਾ। 1940 ਤੋਂ ਲੈ ਕੇ 1973 ਤੱਕ ਗੋਲਵਲਕਰ ਆਰ. ਐੱਸ. ਐੱਸ. ਦੇ ਸੁਪ੍ਰੀਮੋ ਰਹੇ।

ਗੋਲਵਲਕਰ ਦੀ ਅਗਵਾਈ ਵਿੱਚ ਹੀ ਆਰ. ਐੱਸ. ਐਸ. ਦੀਆਂ ਉਹ ਸਾਰੀਆਂ ਜੱਥੇਬੰਦੀਆਂ ਹੋਂਦ ਵਿੱਚ ਆਈਆਂ ਜਿਨ੍ਹਾਂ ਨੂੰ ਅੱਜ ਅਸੀਂ ਜਾਣਦੇ ਹਾਂ। ਆਰ. ਐੱਸ. ਐੱਸ. ਨੇ ਇਸੇ ਦੌਰਾਨ ਆਪਣੇ ਸਕੂਲਾਂ ਦਾ ਨੈੱਟਵਰਕ ਪੂਰੇ ਦੇਸ਼ 'ਚ ਫੈਲਾਇਆ। ਸੰਘ ਦੀਆਂ ਸ਼ਾਖਾਵਾਂ ਵੀ ਇਸੇ ਦੌਰਾਨ ਪੂਰੇ ਦੇਸ਼ ਵਿੱਚ ਫੈਲੀਆਂ। ਵਿਸ਼ਵ ਹਿੰਦੂ ਪਰਿਸ਼ਦ ਵਰਗੀਆਂ ਆਰ. ਐੱਸ. ਐੱਸ. ਦੀਆਂ ਜੱਥਬੰਦੀਆਂ ਇਸੇ ਦੌਰਾਨ ਬਣੀਆਂ। ਗੋਲਵਲਕਰ ਨੇ ਹੀ ਆਰ. ਐੱਸ. ਐੱਸ. ਦੀ ਫਾਸੀਵਾਦੀ ਵਿਚਾਰਧਾਰਾ ਨੂੰ ਇੱਕ ਤਰਤੀਬਬੱਧ ਰੂਪ ਦਿੱਤਾ ਅਤੇ ਉਨ੍ਹਾਂ ਦੀ ਅਗਵਾਈ ਵਿੱਚ ਹੀ ਆਰ. ਐੱਸ. ਐੱਸ. ਦੀ ਪਹੁੰਚ ਮਹਾਂਰਾਸ਼ਟਰ ਦੇ ਬ੍ਰਾਹਮਣਾਂ ਤੋਂ ਬਾਹਰ ਤੱਕ ਗਈ। ਆਰ. ਐੱਸ. ਐਸ. ਸਹੀ ਮਾਅਨਿਆਂ ਵਿੱਚ ਇੱਕ ਕੁੱਲ ਭਾਰਤੀ ਜੱਥੇਬੰਦੀ ਗੋਲਵਲਕਰ ਦੀ ਅਗਵਾਈ ਵਿੱਚ ਹੀ ਬਣੀ। ਇਹੀ ਕਾਰਨ ਹੈ ਕਿ ਗੋਲਵਲਕਰ ਅੱਜੀ ਵੀ ਸੰਘ ਦੇ ਲੋਕਾਂ ਵਿੱਚ ਸਭ ਤੋਂ ਵੱਧ ਸਤਿਕਾਰੇ ਜਾਂਦੇ ਹਨ ਅਤੇ ਦੋ ਸਾਲ ਪਹਿਲਾਂ ਹੀ ਸੰਘੀਆਂ ਨੇ ਪੂਰੇ ਦੇਸ਼ 'ਚ ਉਹਨਾਂ ਦੀ ਜਨਮ ਸ਼ਤਾਬਦੀ ਮਨਾਈ ਸੀ।

**ਆਰ. ਐੱਸ. ਐੱਸ. ਨੇ ਅੰਗਰੇਜ਼ਾਂ ਵਿਰੁੱਧ ਕਿਸੇ ਵੀ ਅਜ਼ਾਦੀ ਘੋਲ਼ ਵਿੱਚ ਹਿੱਸਾ ਨਹੀਂ ਲਿਆ।** ਸੰਘ ਸ਼ੁਰੂ ਤੋਂ ਬ੍ਰਿਟਿਸ਼ ਸਾਮਰਾਜਵਾਦੀਆਂ ਨਾਲ਼ ਤਾਲ਼ਮੇਲ ਕਰਨ ਲਈ ਤਿਆਰ ਸੀ। ਉਨ੍ਹਾਂ ਦਾ ਨਿਸ਼ਾਨਾ ਸ਼ੁਰੂ ਤੋ ਹੀ ਮੁਸਲਮਾਨ, ਕਮਿਊਨਿਸਟ ਅਤੇ ਈਸਾਈ ਸਨ। ਪਰ ਬ੍ਰਿਟਿਸ਼ ਹਾਕਮ ਕਦੇ ਵੀ ਉਨ੍ਹਾਂ ਦੇ ਨਿਸ਼ਾਨੇ 'ਤੇ ਨਹੀਂ ਸਨ। 'ਭਾਰਤ ਛੱਡੋ ਅੰਦੋਲਨ' ਦੌਰਾਨ

ਸੰਘ ਦੇਸ਼ ਵਿਆਪੀ ਉੱਥਲ-ਪੁੱਥਲ ਵਿੱਚ ਸ਼ਾਮਿਲ ਨਹੀਂ ਹੋਇਆ ਸੀ। ਉਲਟਾਂ ਥਾਂ-ਥਾਂ ਉਹਨੇ ਇਸ ਅੰਦੋਲਨ ਦਾ ਬਾਈਕਾਟ ਕੀਤਾ ਅਤੇ ਅੰਗਰੇਜ਼ਾਂ ਦਾ ਸਾਥ ਦਿੱਤਾ ਸੀ। ਸ਼ਿਆਮਾਪ੍ਰਸਾਦ ਮੁਖਰਜੀ ਦੁਆਰਾ ਬੰਗਾਲ ਵਿੱਚ ਅੰਗਰੇਜ਼ਾਂ ਦੇ ਪੱਖ 'ਚ ਖੁੱਲ੍ਹ ਕੇ ਬੋਲਣਾ ਇਸਦੀ ਇੱਕ ਬੜੀ ਵੱਡੀ ਉਦਾਹਰਣ ਸੀ। ਗ਼ਲਤੀ ਨਾਲ਼ ਜੇ ਕੋਈ ਸੰਘ ਦਾ ਮੈਂਬਰ ਅੰਗਰੇਜ਼ਾਂ ਦੁਆਰਾ ਫੜਿਆ ਵੀ ਗਿਆ ਜਾਂ ਗ੍ਰਿਫਤਾਰ ਕੀਤਾ ਗਿਆ ਤਾਂ ਹਰ ਵਾਰ ਉਹਨੇ ਮੁਆਫੀਨਾਮਾ ਲਿਖਦੇ ਹੋਏ ਬ੍ਰਿਟਿਸ਼ ਹਕੂਮਤ ਪ੍ਰਤੀ ਆਪਣੀ ਵਫਾਦਾਰੀ ਨੂੰ ਦਹੁਰਾਇਆ ਅਤੇ ਸਦਾ ਵਫਾਦਾਰ ਰਹਿਣ ਦਾ ਵਾਅਦਾ ਕੀਤਾ। ਖੁਦ ਸਾਬਕਾ ਪ੍ਰਧਾਨ ਮੰਤਰੀ ਅਟੱਲ ਬਿਹਾਰੀ ਵਾਜਪਾਈ ਨੇ ਵੀ ਇਹ ਕੰਮ ਕੀਤਾ। ਅਜਿਹੇ ਸੰਘੀਆਂ ਦੀ ਲਿਸਟ ਕਾਫੀ ਲੰਬੀ ਹੈ ਜੋ ਮੁਆਫੀਨਾਮੇ ਲਿਖ-ਲਿਖ ਕੇ ਬ੍ਰਿਟਿਸ਼ ਜੇਲ੍ਹਾਂ 'ਚੋਂ ਬਾਹਰ ਆਏ ਅਤੇ ਜਿਨ੍ਹਾਂ ਨੇ ਭਾਰਤੀ ਅਜ਼ਾਦੀ ਘੁਲਾਟੀਆਂ ਵਿਰੁੱਧ ਅੰਗਰੇਜ਼ਾਂ ਕੋਲ਼ ਮੁਖਬਿਰੀ ਕਰਨ ਦਾ ਘਟੀਆ ਕੰਮ ਤੱਕ ਕੀਤਾ। ਬ੍ਰਿਟਿਸ਼ ਬਸਤੀਵਾਦੀ ਕੌਮ ਨੇ ਵੀ ਇਸੇ ਵਫਾਦਾਰੀ ਦਾ ਬਦਲਾ ਚੁਕਾਇਆ ਅਤੇ ਹਿੰਦੂ ਫਿਰਕਾਪ੍ਰਸਤ ਫਾਸੀਵਾਦੀਆਂ ਨੂੰ ਕਦੇ ਵੀ ਨਿਸ਼ਾਨਾ ਨਹੀਂ ਬਣਾਇਆ। ਸੰਘ ਅੱਜ ਕੌਮਪ੍ਰਸਤ ਹੋਣ ਦਾ ਜਿਨ੍ਹਾਂ ਮਰਜ਼ੀ ਗੁਣ ਗਾ ਲਵੇ ਉਹ ਅਜ਼ਾਦੀ ਲਹਿਰ ਵਿੱਚ ਸ਼ਾਮਲ ਨਾ ਹੋਣ ਅਤੇ ਅੰਗਰੇਜ਼ਾਂ ਦਾ ਸਾਥ ਦੇਣ ਦਾ ਦਾਗ ਕਦੇ ਨਹੀਂ ਮਿਟਾ ਸਕਦਾ। ਇਤਿਹਾਸ ਨੂੰ ਦੁਬਾਰਾ ਲਿਖਣ ਦੇ ਸੰਘ ਦੇ ਯਤਨਾਂ ਪਿਛਲਾ ਮੁੱਖ ਕਾਰਨ ਇਹੀ ਹੈ। ਉਹ ਖੁਦ ਦੇ ਇਤਿਹਾਸ ਤੋਂ ਡਰਦੇ ਹਨ। ਉਹ ਜਾਣਦਾ ਹੈ ਕਿ ਉਨ੍ਹਾਂ ਦਾ ਇਤਿਹਾਸ ਗੱਦਾਰੀਆਂ ਅਤੇ ਬੁਜ਼ਦਿਲੀ ਦਾ ਇੱਕ ਕਾਲ਼ਾ ਇਤਿਹਾਸ ਰਿਹਾ ਹੈ। ਹਿੰਸਾ ਨਾਲ਼ ਉਨ੍ਹਾਂ ਨੂੰ ਪਿਆਰ ਹੈ ਪਰ ਝੁੰਡ 'ਚ ਮਰਦਾਨਗੀ ਦਿਖਾਉਣ ਵਾਲ਼ੀ ਹਿੰਸਾ ਨਾਲ਼। ਉਹ ਕਦੇ ਕਿਸੇ ਲੋਕ ਲਹਿਰ 'ਚ ਸ਼ਾਮਲ ਨਹੀਂ ਹੋਏ ਅਤੇ ਉਨ੍ਹਾਂ 'ਚ ਕਿਸੇ ਜ਼ਬਰ ਨੂੰ ਝੱਲਣ ਦੀ ਹਿੰਮਤ ਨਹੀਂ। ਸਦਾ ਸੱਤ੍ਹਾ ਨਾਲ਼ ਘਿਓ-ਖਿਚੜੀ ਰਹਿੰਦੇ ਹੋਏ ਢਾਂਚੇ ਵਿਰੁੱਧ ਲੜਨ ਵਾਲ਼ਿਆਂ 'ਤੇ ਕਾਇਰਤਾ ਭਰੇ ਹਿੰਸਕ ਹਮਲੇ ਕਰਨਾ ਉਨ੍ਹਾਂ ਦੀ ਫਿਤਰਤ ਰਹੀ ਹੈ। ਭਾਵੇਂ ਉਹ ਮੁਸਲਮਾਨ ਰਹੇ ਹੋਣ, ਈਸਾਈ ਜਾਂ ਫਿਰ ਕੋਈ ਵੀ ਰਾਜਨੀਤਿਕ ਵਿਰੋਧੀ। ਬਹਾਦਰੀ ਭਰੇ ਘੋਲ਼ ਨਾਲ਼ ਇਨ੍ਹਾਂ ਦਾ ਦੂਰ-ਦੂਰ ਤੱਕ ਕੋਈ ਵਾਹ-ਵਾਸਤਾ ਨਹੀਂ ਰਿਹਾ ਹੈ।

**ਸੰਘ ਦਾ ਪੂਰਾ ਢਾਂਚਾ ਸ਼ੁਰੂ ਤੋਂ ਹੀ ਫਾਸੀਵਾਦੀ ਰਿਹਾ ਸੀ।** ਇਹ ਲੰਬੇ ਸਮੇਂ ਤੱਕ ਕੇਵਲ ਪੁਰਸ਼ਾਂ ਲਈ ਹੀ ਖੁਲ੍ਹਿਆ ਸੀ। ਸੰਘ ਦੀ ਮਹਿਲਾ ਸ਼ਾਖਾ ਬਹੁਤ ਬਾਅਦ 'ਚ ਬਣਾਈ ਗਈ। ਸੰਘ ਦਾ ਪੂਰਾ ਅੰਦਰੂਨੀ ਢਾਂਚਾ ਹਿਟਲਰ ਅਤੇ ਮੁਸੋਲਿਨੀ ਦੀਆਂ ਪਾਰਟੀਆਂ ਨਾਲ਼ ਹੂ-ਬਹੂ ਮਿਲਦਾ-ਜੁਲਦਾ ਹੈ। ਹਰ ਮੈਂਬਰ ਇਹ ਸੌਂਹ ਖਾਂਦਾ ਹੈ ਕਿ ਉਹ ਸਰਸੰਘਚਾਲਕ ਦੇ ਹਰ ਹੁਕਮ ਦਾ ਬਿਨਾਂ ਸਵਾਲ ਕੀਤੇ ਪਾਲਣ ਕਰੇਗਾ। ਸਰਸੰਘਚਾਲਕ ਸਭ ਤੋਂ ਉੱਪਰ ਹੁੰਦਾ ਹੈ ਉਹਦੇ ਹੇਠਾਂ ਇੱਕ ਸਰਕਾਰਿਆਵਾਹ ਹੁੰਦਾ ਹੈ ਜਿਸਨੂੰ ਸਰਸੰਘਚਾਲਕ ਹੀ ਨਿਯੁਕਤ ਕਰਦਾ ਹੈ। ਇੱਕ ਕੇਂਦਰੀ ਕਾਰਜਕਾਰੀ ਮੰਡਲ ਹੁੰਦਾ ਹੈ ਜਿਸਨੂੰ ਖੁਦ ਸਰਸੰਘਚਾਲਕ ਚੁਣਦਾ ਹੈ। ਆਪਣਾ ਵਾਰਿਸ ਵੀ ਸਰਸੰਘਚਾਲਕ ਚੁਣਦਾ ਹੈ। ਭਾਵ ਕਿ ਪੂਰੀ ਤਰ੍ਹਾਂ ਇੱਕ 'ਕਮਾਂਡ ਸਟਰੱਕਚਰ' ਜਿਸ ਵਿੱਚ ਜਮਹੂਰੀਅਤ ਦੀ ਕੋਈ ਥਾਂ ਨਹੀਂ। ਨਾਜ਼ੀ ਅਤੇ ਫਾਸੀਵਾਦੀ ਪਾਰਟੀ ਦਾ ਪੂਰਾ ਢਾਂਚਾ ਇੰਞ ਹੀ ਸੀ। ਨਾਜ਼ੀ ਪਾਰਟੀ ਵਿੱਚ 'ਫਿਊਹਰਰ' ਦੇ ਨਾਮ 'ਤੇ ਸੌਂਹ ਚੁੱਕੀ

ਜਾਂਦੀ ਹੈ ਅਤੇ ਫਾਸੀਵਾਦੀ ਪਾਰਟੀ ਵਿੱਚ 'ਡਿਊਸ' ਦੇ ਨਾਮ 'ਤੇ ਸੌਂਹ ਚੁੱਕੀ ਜਾਂਦੀ ਸੀ।

ਇਹ ਦੱਸਣ ਦੀ ਲੋੜ ਨਹੀਂ ਕਿ ਇਹ ਸਦਾ ਤੋਂ ਕੇਵਲ ਹਿੰਦੂਆਂ ਲਈ ਖੁੱਲ੍ਹਾ ਰਿਹਾ ਹੈ। ਇਹ ਖੁਲ੍ਹੇਆਮ ਕਹਿੰਦਾ ਹੈ ਕਿ ਇਹ ਹਿੰਦੂਆਂ ਦੇ ਹਿੱਤਾਂ ਦੀ ਸੇਵਾ ਕਰਨ ਲਈ ਹੈ। ਸੰਘ ਨੇ ਕਦੇ ਵੀ ਹੇਠਲੇ ਵਰਗਾਂ ਜਾਂ ਹੇਠਲੀਆਂ ਜਾਤੀਆਂ ਦੇ ਹਿੰਦੂਆਂ ਲਈ ਕੋਈ ਕੰਮ ਨਹੀਂ ਕੀਤਾ ਹੈ। ਉਨ੍ਹਾਂ ਦੀ ਹਮਾਇਤ ਵੀ ਸਦਾ ਤੋਂ ਹੀ ਉਜੜੇ ਨਿੱਕੇ ਸਰਮਾਏਦਾਰਾਂ, ਨਵੇਂ ਬਣੇ ਅਮੀਰਾਂ ਅਤੇ ਲੁੰਪਨ ਪ੍ਰੋਲੇਤਾਰੀਆਂ ਦਰਮਿਆਨ ਰਹੀ ਹੈ। ਸੰਘ ਦੇ ਸਮਾਜਿਕ ਅਧਾਰ 'ਤੇ ਅਸੀਂ ਅੱਗੇ ਆਵਾਂਗੇ। ਆਰ. ਐੱਸ. ਐੱਸ. ਨੇ ਭਾਰਤ ਵਿੱਚ ਫਾਸੀਵਾਦ ਦਾ ਆਪਣਾ ਮੌਲਿਕ ਐਡੀਸ਼ਨ ਤਿਆਰ ਕੀਤਾ। ਇਸਦੀਆਂ ਹਿਟਲਰ ਅਤੇ ਮੁਸੋਲਿਨੀ ਦੇ ਫਾਸੀਵਾਦ ਨਾਲ਼ ਕਾਫ਼ੀ ਸਮਾਨਤਾਵਾਂ ਸਨ ਅਤੇ ਉਸ ਤੋਂ ਉਨ੍ਹਾਂ ਨੇ ਕਾਫੀ ਕੁੱਝ ਸਿੱਖਿਆ। ਗੋਲਵਲਕਰ ਆਪਣੀ ਕਿਤਾਬ 'ਵੀ, ਆਰ ਅਵਰ ਨੇਸ਼ਨਹੁੱਡ ਡਿਫਾਈਂਡ' ਵਿੱਚ ਲਿਖਦੇ ਹਨ — *"ਅੱਜ ਦੁਨੀਆਂ ਦੀ ਨਜ਼ਰਾਂ ਵਿੱਚ ਸਭ ਤੋਂ ਵੱਧ ਜੋ ਕੌਮ ਹੈ ਉਹ ਹੈ ਜਰਮਨੀ। ਇਹ ਕੌਮਵਾਦ ਦੀ ਜੀਵੰਤ ਉਦਾਹਰਣ ਹੈ। ਅਜੋਕਾ ਜਰਮਨੀ ਕਾਰਜਸ਼ੀਲ ਹੈ ਅਤੇ ਜਿਸ ਕੰਮ ਵਿੱਚ ਉਹ ਲੱਗਿਆ ਹੋਇਆ ਉਹਨੂੰ ਕਾਫੀ ਹੱਦ ਤੱਕ ਹਾਸਲ ਵੀ ਕਰ ਲਿਆ ਹੈ... ਪਿੱਤਰ ਭੂਮੀ ਪ੍ਰਤੀ ਜਰਮਨ ਮਾਣ ਕਰਦਾ ਹੈ, ਜਿਸਲਈ ਉਸ ਨਸਲ ਦਾ ਰਵਾਇਤੀ ਮੋਹ ਰਿਹਾ ਹੈ, ਸੱਚੀ ਕੌਮਪ੍ਰਸਤੀ ਦਾ ਜ਼ਰੂਰੀ ਤੱਤ ਹੈ। ਅੱਜ ਉਹ ਕੌਮੀਅਤ ਜਾਗ ਉੱਠੀ ਹੈ ਅਤੇ ਉਹਨੇ ਨਵੇਂ ਸਿਰਿਓਂ ਸੰਸਾਰ ਜੰਗ ਸ਼ੁਰੂ ਕਰਨ ਦਾ ਖਤਰਾ ਮੁੱਲ ਲੈਂਦੇ ਹੋਏ ਆਪਣੇ "ਪੁਰਖਿਆਂ ਦੇ ਖੇਤਰ" 'ਤੇ ਇੱਕਜੁੱਟ, ਅਤੁੱਲ, ਵਿਵਾਦਹੀਣ ਜਰਮਨ ਸਾਮਰਾਜ ਦੀ ਸਥਾਪਨਾ ਕਰਨ ਦਾ ਇਰਾਦਾ ਬਣਾ ਲਿਆ ਹੈ।*(ਗੋਵਲਕਰ, 'ਵੀ. ਆਰ. ਆਵਰ ਨੇਸ਼ਨਹੁੱਡ ਡਿਫਾਈਂਡ, ਪੰਨਾ -34-35)

ਗੋਲਵਲਕਰ ਨੇ ਇਸੇ ਕਿਤਾਬ ਵਿੱਚ ਯਹੂਦੀਆਂ ਦੇ ਕਤਲੇਆਮ ਦੀ ਭਰਪੂਰ ਹਮਾਇਤ ਕੀਤੀ ਅਤੇ ਇਹਨੂੰ ਭਾਰਤ ਲਈ ਸਬਕ ਮੰਨਦੇ ਹੋਏ ਲਿਖਿਆ, "ਆਪਣੀ ਨਸਲ ਅਤੇ ਸੱਭਿਆਚਾਰ ਦੀ ਸ਼ੁੱਧਤਾ ਬਣਾਈ ਰੱਖਣ ਲਈ ਜਰਮਨ ਨੇ ਦੇਸ਼ 'ਚੋਂ ਸਾਮੀ ਨਸਲਾਂ—ਯਹੂਦੀਆਂ ਦਾ ਸਫਾਇਆ ਕਰਕੇ ਸੰਸਾਰ ਨੂੰ ਹੈਰਾਨ ਕਰ ਦਿੱਤਾ ਹੈ। ਨਸਲ 'ਤੇ ਮਾਣ ਹੋਣਾ ਆਪਣੇ ਚਰਮ ਰੂਪ ਵਿੱਚ ਪ੍ਰਗਟ ਹੋਇਆ ਹੈ। ਜਰਮਨੀ ਨੇ ਇਹ ਵੀ ਦੱਸ ਦਿੱਤਾ ਹੈ ਕਿ ਸਾਰੀਆਂ ਭਲੀਆਂ ਇੱਛਾਵਾਂ ਦੇ ਬਾਵਜੂਦ ਜਿਨ੍ਹਾਂ ਨਸਲਾਂ ਅਤੇ ਸੱਭਿਆਚਾਰਾਂ ਵਿਚਾਲ਼ੇ ਬੁਨਿਆਦੀ ਫਰਕ ਹੋਣ, ਉਨ੍ਹਾਂ ਨੂੰ ਇੱਕ ਰੂਪ ਵਿੱਚ ਕਦੇ ਨਹੀਂ ਮਿਲਾਇਆ ਜਾ ਸਕਦਾ। ਹਿੰਦੁਸਤਾਨ ਵਿੱਚ ਸਾਡੇ ਲਾਭ ਲਈ ਇਹ ਇੱਕ ਵਧੀਆ ਸਬਕ ਹੈ।" (ਗੋਲਵਲਕਰ, ਉਹੀ, ਪੰ. 35) ਹਿਟਲਰ ਦੀ ਇਸੇ ਸੋਚ ਨੂੰ ਗੋਲਵਲਕਰ ਭਾਰਤ 'ਚ ਕਿਵੇਂ, ਲਾਗੂ ਕਰਦੇ ਹਨ ਦੇਖੋ: " ...ਨਸਲ ਅਤੇ ਸੱਭਿਆਚਾਰ ਦੀ ਸ਼ਲਾਘਾ ਤੋਂ ਇਲਾਵਾ ਮਨ ਵਿੱਚ ਕੋਈ ਹੋਰ ਵਿਚਾਰ ਨਾ ਲਿਆਉਣਾ ਹੋਵੇਗਾ, ਭਾਵ ਹਿੰਦੂ ਕੌਮ ਬਣ ਜਾਣਾ ਹੋਵੇਗਾ ਅਤੇ ਹਿੰਦੂ ਨਸਲ ਵਿੱਚ ਰਲ਼ ਕੇ ਆਪਣੀ ਅਜ਼ਾਦ ਹੋਂਦ ਨੂੰ ਗੁਆ ਦੇਣਾ ਹੋਵੇਗਾ ਜਾਂ ਇਸ ਦੇਸ਼ ਵਿੱਚ ਪੂਰੀ ਤਰ੍ਹਾਂ ਹਿੰਦੂ ਕੌਮ ਦੀ ਗੁਲਾਮੀ ਕਰਦੇ ਹੋਏ, ਬਿਨਾਂ ਕੋਈ ਮੰਗ ਕੀਤੇ, ਬਿਨਾਂ ਕਿਸੇ ਪ੍ਰਕਾਰ ਦਾ ਵੱਖਰਾ

ਹੱਕ ਮੰਗੇ, ਖਾਸ ਵਰਤਾਓ ਦੀ ਇੱਛਾ ਦੀ ਉਮੀਦ ਹੀ ਨਾ ਕਰੋ; ਇੱਥੋਂ ਤੱਕ ਕਿ ਬਿਨਾਂ ਨਾਗਰਿਕਤਾ ਦੇ ਅਧਿਕਾਰ ਦੇ ਰਹਿਣਾ ਹੋਵੇਗਾ। ਉਨ੍ਹਾਂ ਲਈ ਇਸਤੋਂ ਇਲਾਵਾ ਕੋਈ ਰਾਹ ਨਹੀਂ ਛੱਡਣਾ ਚਾਹੀਦਾ। ਅਸੀਂ ਇੱਕ ਪ੍ਰਾਚੀਨ ਕੌਮ ਹਾਂ। ਸਾਨੂੰ ਉਨ੍ਹਾਂ ਵਿਦੇਸ਼ੀ ਨਸਲਾਂ ਨਾਲ਼ ਜੋ ਸਾਡੇ ਦੇਸ 'ਚ ਰਹਿ ਰਹੀਆਂ ਹਨ ਉਵੇਂ ਹੀ ਨਿਪਟਣਾ ਚਾਹੀਦਾ ਹੈ ਜਿਵੇਂ ਕਿ ਪ੍ਰਾਚੀਨ ਕੌਮਾਂ ਵਿਦੇਸ਼ੀ ਨਸਲਾਂ ਨਾਲ਼ ਨਿਪਟਦੀਆਂ ਹਨ।" (ਗੋਲਵਲਕਰ, ਉਹੀ ਪੰ. 47-48) ਗੱਲ ਬਿਲਕੁੱਲ ਸਪੱਸ਼ਟ ਹੈ। ਮੁਸਲਮਾਨਾਂ ਅਤੇ ਈਸਾਈਆਂ ਪ੍ਰਤੀ ਸੰਘ ਦੇ ਵਿਚਾਰ ਉਹੀ ਹਨ ਜੋ ਯਹੂਦੀਆਂ ਪ੍ਰਤੀ ਹਿਟਲਰ ਦੇ ਸਨ।

**ਸੰਘ ਦੀ ਕੌਮ ਕਿਹੜੀ ਹੈ ?** ਹਿੰਦੂ, ਪਰ ਸਾਰੇ ਹਿੰਦੂ ਨਹੀਂ। ਉੱਚ ਜਾਤੀ ਦੇ ਪੁਰਸ਼ ਹਿੰਦੂ। ਇਸਤੀਰਆਂ ਨੂੰ ਹਿਟਲਰ ਅਤੇ ਮੁਸੋਲਿਨੀ ਵਾਂਗ ਹੀ ਪੁਰਸ਼ ਦੀ ਸੇਵਿਕਾ ਅਤੇ ਤੰਦਰੁਸਤ ਬੱਚੇ ਪੈਦਾ ਕਰਨ ਦੀ ਮਸ਼ੀਨ ਤੋਂ ਵੱਧ ਹੋਰ ਕੁੱਝ ਨਹੀਂ ਮੰਨਿਆ ਗਿਆ ਹੈ। ਦੂਜੀ ਗੱਲ, ਉਹ ਹਿੰਦੂ ਜਿੰਨ੍ਹਾਂ ਕੋਲ਼ ਸਮਾਜ ਦੇ ਸਾਧਨਾਂ ਦੀ ਮਾਲਕੀ ਹੈ। ਮਜ਼ਦੂਰ ਜਮਾਤ ਦਾ ਕੰਮ ਹੈ ਕਿ ਮਹਾਨ ਪ੍ਰਾਚੀਨ ਹਿੰਦੂ ਕੌਮ ਦੀ ਉਨਤੀ ਅਤੇ ਪ੍ਰਗਤੀ ਲਈ ਬਿਨਾਂ ਸਵਾਲ ਕੀਤੇ ਹੱਡ ਗਾਲ਼ੇ — 12 ਘੰਟੇ ਅਤੇ ਕਦੇ-ਕਦੇ ਤਾਂ 14-15 ਘੰਟੇ ਤੱਕ। ਇਸ 'ਤੇ ਸਵਾਲ ਕਰਨਾ ਜਾਂ ਕਿਰਤ ਹੱਕਾਂ ਦੀ ਗੱਲ ਕਰਨਾ ਕੌਮ-ਵਿਰੋਧੀ ਮੰਨਿਆ ਜਾਵੇਗਾ। ਹਰ ਕੋਈ ਆਪਣਾ 'ਕੰਮ' ਕਰੇ, ਸਵਾਲ ਨਹੀਂ! ਕੰਮ ਤੁਹਾਡੇ ਜਨਮ ਤੋਂ ਤੈਅ ਹੁੰਦਾ ਹੈ। ਤੁਸੀਂ ਜਿਵੇਂ ਦੇ ਘਰ ਵਿੱਚ, ਜਿਵੇਂ ਦੇ ਪਰਿਵਾਰ ਵਿੱਚ ਜੰਮੇ ਤੁਹਾਨੂੰ ਉਂਵੇ ਦਾ ਹੀ ਕੰਮ ਕਰਨਾ ਹੈ। ਜਾਂ ਜਿਵੇਂ ਦਾ ਤੁਹਾਡੇ ਕੌਮ, ਧਰਮ ਅਤੇ ਨਸਲ ਦਾ ਆਗੂ ਤੁਹਾਨੂੰ ਕਹੇ! ਟਾਕਰਾ, ਵਿਰੋਧ ਅਤੇ ਸਵਾਲ ਕੌਮ-ਧ੍ਰੋਹ ਹੈ! ਸ਼ਰਧਾ ਭਾਵ ਨਾਲ਼ ਕੰਮ ਕਰੋ! ਮਜ਼ਦੂਰਾਂ ਦਾ ਇਹੀ ਧਰਮ ਹੈ ਕਿ ਉਹ 'ਕੌਮ-ਪ੍ਰਗਤੀ' ਵਿੱਚ ਆਪਣਾ ਹੱਡ-ਮਾਸ ਗਲ਼ਾ ਦੇਣ! ਦੱਸਣ ਦੀ ਲੋੜ ਨਹੀਂ ਹੈ ਕਿ ਸੰਘ ਅਤੇ ਭਾਜਪਾ ਲਈ ਕੌਮ ਦਾ ਅਰਥ ਹੈ ਸਰਮਾਏਦਾਰਾਂ, ਦੁਕਾਨਦਾਰਾਂ, ਛੋਟੇ ਸਰਮਾਏਦਾਰਾਂ ਦਾ ਭਾਈਚਾਰਾ। ਜਦੋਂ ਇਹ ਮੁਨਾਫਾਖ਼ੋਰ ਤਰੱਕੀ ਕਰਦੇ ਹਨ ਅਤੇ ਮੁਨਾਫ਼ਾ ਕਮਾਉਂਦੇ ਹਨ ਤਾਂ ਹੀ ਕੌਮ ਤਰੱਕੀ ਕਰਦੀ ਹੈ। ਹਿਟਲਰ ਅਤੇ ਮੁਸੋਲਿਨੀ ਨੇ ਵੀ ਆਪਣੇ-ਆਪਣੇ ਦੇਸ਼ਾਂ ਦੇ ਮਜ਼ਦੂਰਾਂ ਪ੍ਰਤੀ ਇਹੀ ਵਤੀਰਾ ਅਪਣਾਇਆ ਸੀ। ਇਨ੍ਹਾਂ ਦੇਸ਼ਾਂ ਵਿੱਚ ਫਾਸੀਵਾਦੀ ਸੱਤ੍ਹਾਵਾਂ ਆਉਣ ਨਾਲ਼ ਹੀ ਟ੍ਰੇਡ ਯੂਨੀਅਨਾਂ 'ਤੇ ਰੋਕ ਲਗਾ ਦਿੱਤੀ ਸੀ। ਟ੍ਰੇਡ-ਯੂਨੀਅਨ ਲਹਿਰ 'ਤੇ ਹਿੰਸਕ ਹਮਲੇ ਇਟਲੀ ਅਤੇ ਜਰਮਨੀ ਵਿੱਚ ਫਾਸੀਵਾਦੀਆਂ ਦੀਆਂ ਗੁੰਡਾਂ ਫੌਜਾਂ ਨੇ ਉਦੋਂ ਵੀ ਕੀਤੇ ਜਦੋਂ ਉਹ ਸੱਤ੍ਹਾ ਵਿੱਚ ਨਹੀਂ ਸਨ। ਮੁੰਬਈ ਵਿੱਚ ਟ੍ਰੇਡ ਯੂਨੀਅਨ ਆਗੂਆਂ, ਮਜ਼ਦੂਰਾਂ ਅਤੇ ਉਨ੍ਹਾਂ ਦੀਆਂ ਹੜਤਾਲਾਂ 'ਤੇ ਅਜਿਹੇ ਹੀ ਹਮਲੇ ਸ਼ਿਵ ਸੈਨਾ (ਜਿਸਦਾ ਫਾਸੀਵਾਦ ਪ੍ਰੇਮ ਜੱਗ ਜ਼ਾਹਿਰ ਹੈ) ਨੇ ਵੀ ਕੀਤੇ ਸਨ। ਪੂਰੇ ਦੇਸ਼ 'ਚ ਥਾਂ-ਥਾਂ ਬਜਰੰਗ ਦਲ ਅਤੇ ਵਿਹਿਪ ਦੇ ਗੁੰਡਿਆਂ ਨੇ ਸਮੇਂ-ਸਮੇਂ 'ਤੇ ਸਰਮਾਏਦਾਰਾਂ ਦੇ ਪੱਖ 'ਚ ਮਜ਼ਦੂਰਾਂ, ਉਨ੍ਹਾਂ ਦੇ ਆਗੂਆਂ ਅਤੇ ਹੜਤਾਲਾਂ ਨੂੰ ਤੋੜਨ ਦਾ ਕੰਮ ਕੀਤਾ ਹੈ। ਜਦੋਂ ਉਹ ਇਸ ਕਿਸਮ ਦੀਆਂ ਹਿੰਸਕ ਕਾਰਵਾਈਆਂ ਨਹੀਂ ਕਰ ਰਹੇ ਹੁੰਦੇ ਹਨ ਤਾਂ ਉਹ ਮਜ਼ਦੂਰਾਂ ਦੀ ਜਮਾਤੀ ਏਕਤਾ ਨੂੰ ਤੋੜਨ ਦਾ ਹਰ ਸੰਭਵ ਯਤਨ ਕਰਦੇ ਹਨ। ਉਦਾਹਰਣ ਵਜੋਂ, ਮਜ਼ਦੂਰਾਂ ਦਰਮਿਆਨ ਅਜਿਹੀਆਂ ਜੱਥੇਬੰਦੀਆਂ ਬਣਾਈਆਂ ਜਾਂਦੀਆਂ ਹਨ ਜੋ

ਮਜ਼ਦੂਰਾਂ ਦੀ ਬਦਲਹਾਲੀ ਲਈ ਸਰਮਾਏਦਰੀ ਨੂੰ ਜ਼ਿੰਮੇਵਾਰ ਨਹੀਂ ਮੰਨਦੀਆਂ। ਸਰਮਾਏਦਾਰਾਂ ਤੋਂ ਖੈਰਾਤ ਲੈ ਕੇ ਅਤੇ ਨਾਲ਼ ਮਜ਼ਦੂਰਾਂ ਦੇ ਵਿੱਚੋਂ ਹੀ ਪੈਸੇ ਇਕੱਠੇ ਕਰਕੇ 'ਫੰਡ ਪੂਲ' ਬਣਾਏ ਜਾਂਦੇ ਹਨ ਜੋ ਮਜ਼ਦੂਰਾਂ ਨੂੰ ਬੇਰੁਜ਼ਗਾਰੀ ਅਤੇ ਭੁੱਖਮਰੀ ਦੀ ਹਾਲਤ ਵਿੱਚ ਕੁੱਝ ਪੈਸੇ ਦੇ ਦਿੰਦੇ ਹਨ।

ਕਈ ਵਾਰ ਇਹ ਪੈਸੇ ਵਿਆਜੂ ਵੀ ਦਿੱਤੇ ਜਾਂਦੇ ਹਨ। ਇਸਤੋਂ ਇਲਾਵਾ ਧਾਰਮਿਕ ਮੌਕਿਆਂ 'ਤੇ ਮਜ਼ਦੂਰਾਂ ਵਿੱਚ ਪੂਜਾ ਆਦਿ ਕਰਵਾਉਣਾ, ਕੀਰਤਨ ਕਰਵਾਉਣਾ—ਇਹ ਅਜਿਹੀਆਂ ਜੱਥੇਬੰਦੀਆਂ ਦਾ ਮੁੱਖ ਕੰਮ ਹੁੰਦਾ ਹੈ। ਨਾਲ਼ ਹੀ ਮਜ਼ਦੂਰਾਂ ਦੇ ਦਿਮਾਗ ਵਿੱਚ ਇਹ ਗੱਲ ਭਰੀ ਜਾਂਦੀ ਹੈ ਕਿ ਉਨ੍ਹਾਂ ਦੇ ਹਾਲਾਤਾਂ ਦੀ ਜ਼ਿੰਮੇਵਾਰ ਘੱਟ ਗਿਣਤੀ ਹੈ ਜੋ ਉਨ੍ਹਾਂ ਦੇ ਰੋਜ਼ਗਾਰ ਆਦਿ ਦੇ ਮੌਕੇ ਖੋਹ ਰਹੀ ਹੈ। ਇਨ੍ਹਾਂ ਫਾਸੀਵਾਦੀ ਜੱਥੇਬੰਦੀਆਂ ਦੇ ਆਗੂਆਂ ਦੇ ਮੂੰਹੋ ਅਕਸਰ ਅਜਿਹੀ ਗੱਲ ਸੁਣਨ ਨੂੰ ਮਿਲ ਜਾਂਦੀ ਹੈ —"17 ਕਰੋੜ ਮੁਸਲਮਾਨ ਮਤਲਬ 17 ਕਰੋੜ ਹਿੰਦੂ ਬੇਰੁਜ਼ਗਾਰ"। ਇਹ ਮੱਲੋ ਮੱਲੀ ਫਰਾਂਸ ਦੇ ਫਾਸੀਵਾਦੀ ਆਗੂ **ਮੇਰੀ ਲਾ ਪੇਨ** ਦੇ ਉਸ ਕਥਨ ਦੀ ਯਾਦ ਦਿਵਾਉਂਦਾ ਹੈ ਜਿਸ ਵਿੱਚ ਉਹਨੇ ਕਿਹਾ ਸੀ —"ਦਸ ਲੱਖ ਪ੍ਰਵਾਸੀ ਮਤਲਬ ਦਸ ਲੱਖ ਫਰਾਂਸੀਸੀ ਬੇਰੁਜ਼ਗਾਰ।" ਮਜ਼ਦੂਰਾਂ ਦਰਮਿਆਨ ਸੁਧਾਰ ਦਾ ਕੰਮ ਕਰਦੇ ਹੋਏ ਇਹ ਸੰਘੀ ਜੱਥੇਬੰਦੀਆਂ ਮਜ਼ਦੂਰਾਂ ਦੀ ਜਮਾਤੀ ਚੇਤਨਾ ਨੂੰ ਖੁੰਡਾ ਕਰਨ ਦਾ ਕੰਮ ਕਰਦੀਆਂ ਹਨ। ਉਹ ਉਨ੍ਹਾਂ ਨੂੰ ਹਿੰਦੂ ਮਜ਼ਦੂਰ ਵਜੋਂ ਜੱਥੇਬੰਦ ਕਰਨ ਦੀਆਂ ਕੋਸ਼ਿਸ਼ਾਂ ਕਰਦੇ ਹਨ ਅਤੇ ਇੰਵ ਉਹ ਮਜ਼ਦੂਰਾਂ ਦੀ ਏਕਤਾ ਨੂੰ ਤੋੜਦੇ ਹਨ। ਨਾਲ਼ ਹੀ, 'ਕਮੇਟੀ' ਪਾਉਣ (ਵਿਆਜ 'ਤੇ ਪੈਸਾ ਦੇਣ ਵਾਲ਼ੀ ਇੱਕ ਸੰਸਥਾ ਜਿਸਨੂੰ ਸੰਘੀ ਜੱਥੇਬੰਦ ਮਜ਼ਦੂਰਾਂ ਦੇ ਪੈਸੇ ਤੋਂ ਹੀ ਬਣਾਉਂਦੇ ਹਨ, ਜੋ ਦੇਖਣ ਵਿੱਚ ਆਪਸੀ ਸਹਿਕਾਰ ਵਾਂਗ ਲੱਗਦੀ ਹੈ) ਵਰਗੀਆਂ ਸਰਗਰਮੀਆਂ ਰਾਹੀਂ ਥੋੜ੍ਹੇ ਸਮੇਂ ਲਈ ਹੀ ਸਹੀ, ਪਰ ਸਰਮਾਏਦਾਰੀ ਨਾਲ਼ ਵਿਰੋਧਤਾਈਆਂ ਨੂੰ ਤਿੱਖਾ ਨਹੀਂ ਹੋਣ ਦਿੰਦੇ। ਸੰਘ ਦੀ ਇੱਕ ਅਜਿਹੀ ਹੀ ਜੱਥੇਬੰਦੀ ਹੈ **'ਸੇਵਾ ਭਾਰਤੀ'**। ਨਾਲ਼ ਹੀ ਸੰਘੀ ਟ੍ਰੇਡ ਯੂਨੀਅਨ ਭਾਰਤੀ ਮਜ਼ਦੂਰ ਸੰਘ ਅਕਸਰ ਮੁਸੋਲਿਨੀ ਦੀ ਤਾਲ 'ਤੇ ਉਦਯੋਗਿਕ ਵਿਵਾਦਾਂ ਦੇ ਨਿਪਟਾਰੇ ਲਈ 'ਕਾਰਪੋਰੇਟਵਾਦੀ' ਹੱਲ ਦੱਸਦੀ ਹੈ। ਇਸ ਵਿੱਚ ਫਾਸੀਵਾਦੀ ਅਗਵਾਈ ਵਿੱਚ ਇੱਕ ਸੰਘੀ ਅਦਾਰਾ ਬਣਾਇਆ ਜਾਂਦਾ ਹੈ ਜਿਸ ਵਿੱਚ ਮਜ਼ਦੂਰਾਂ ਅਤੇ ਸਰਮਾਏਦਾਰਾਂ ਦੇ ਨੁਮਾਇੰਦੇ ਬੈਠਦੇ ਹਨ। ਫਾਸੀਵਾਦੀ ਪਾਰਟੀ ਵਿਵਾਦਾਂ ਦਾ ਨਿਪਟਾਰਾ ਕਰਦੀ ਹੈ ਅਤ ਇੰਵ ਉਹ ਹਮੇਸ਼ਾ ਸਰਮਾਏਦਾਰਾਂ ਦੇ ਪੱਖ ਵਿੱਚ ਵੱਧ ਝੁੱਕਦੇ ਹੋਏ ਕਰਦੀ ਹੈ। ਜਾਂ ਫਿਰ ਹਿਟਲਰ ਵਾਂਗ ਮਜ਼ਦੂਰਾਂ 'ਤੇ ਪੂਰੇ ਕਾਬੂ ਲਈ ਵੱਖ-ਵੱਖ ਦਹਿਸ਼ਤਗਰਦ ਜੱਥੇਬੰਦੀਆਂ ਬਣਾਉਣ ਦਾ ਰਾਹ ਵੀ ਆਰ. ਐੱਸ. ਐੱਸ. ਹਮੇਸ਼ਾ ਖੋਲ੍ਹ ਕੇ ਰੱਖਦਾ ਹੈ। ਬਜਰੰਗ ਦਲ ਇੱਕ ਅਜਿਹੀ ਹੀ ਦਹਿਸ਼ਤਗਰਦ ਜੱਥੇਬੰਦੀ ਹੈ ਜੋ ਹਰ ਪ੍ਰਕਾਰ ਦੇ ਰਾਜਨੀਤਿਕ ਵਿਰੋਧ ਨੂੰ ਗੈਰ-ਸੰਵਿਧਾਨਿਕ ਰਾਹ ਤੋਂ ਸੜਕ 'ਤੇ ਝੁੰਡ ਹਿੰਸਾ ਰਾਹੀਂ ਨਿਪਟਾਉਣ ਲਈ ਸੰਘ ਦੁਆਰਾ ਖੜ੍ਹਾ ਕੀਤਾ ਗਿਆ ਹੈ। ਇਹ ਕਮਿਊਨਿਸਟਾਂ, ਉਦਾਰਵਾਦੀਆਂ, ਸਾਹਿਤਕਾਰਾਂ ਸਮੇਤ ਮਜ਼ਦੂਰਾਂ ਅਤੇ ਟ੍ਰੇਡ ਯੂਨੀਅਨ ਟਾਕਰੇ ਨੂੰ ਗੁੰਡਿਆਂ ਦੇ ਝੁੰਡ ਦੇ ਹਿੰਸਕ ਹਮਲਿਆਂ ਦੁਆਰਾ ਸ਼ਾਂਤ ਕਰਨ ਵਿੱਚ ਯਕੀਨ ਕਰਦਾ ਹੈ। ਭਾਵ ਕਿ, ਭਾਰਤ ਦੇ ਫਾਸੀਵਾਦੀਆਂ ਨੇ ਜਰਮਨ ਅਤੇ ਇਤਾਲਵੀ

ਤਰੀਕਿਆਂ ਦਾ ਮੇਲ ਕੀਤਾ ਹੈ।

ਸੰਖੇਪ ਵਿੱਚ ਕਹਿ ਸਕਦੇ ਹਾਂ ਕਿ ਫਾਸੀਵਾਦੀ ਹਮੇਸ਼ਾ ਕੌਮ ਦੀ ਓਟ ਵਿੱਚ ਸਰਮਾਏਦਾਰੀ ਦੀ ਸੇਵਾ ਕਰਦੇ ਹਨ। ਕੌਮ ਤੋਂ ਉਨ੍ਹਾਂ ਦਾ ਮਤਲਬ ਸਰਮਾਏਦਾਰੀ ਅਤੇ ਉੱਚ ਮਧ ਵਰਗ ਹਨ, ਬਾਕੀ ਜਮਾਤਾਂ ਦੀ ਹਾਲਤ ਮਾਤਹਿਤਾਂ ਦੀ ਹੁੰਦੀ ਹੈ ਅਤੇ ਉਨ੍ਹਾਂ ਨੇ ਉੱਚ ਕੌਮ ਦੀ ਸੇਵਾ ਕਰਨੀ ਹੁੰਦੀ ਹੈ; ਇਹੀ ਉਨ੍ਹਾਂ ਦਾ ਫਰਜ਼ ਅਤੇ ਜ਼ਿੰਮੇਵਾਰੀ ਹੁੰਦੀ ਹੈ। ਟਾਕਰਾ ਕਰਨ ਵਾਲ਼ਿਆਂ ਨੂੰ ਦੇਹੀ ਅਤੇ ਦੈਵੀ ਤਾਪ ਤੋਂ ਪੂਰੀ ਮੁਕਤੀ ਦੇ ਦਿੱਤੀ ਜਾਂਦੀ ਹੈ। ਫਾਸੀਵਾਦ ਸਮਾਜ ਵਿੱਚ ਆਪਣਾ ਦਬਦਬਾ ਕਾਇਮ ਕਰਨ ਲਈ ਹਮੇਸ਼ਾ ਹੀ ਸੜਕ ’ਤੇ ਝੁੰਡਾਂ ਵਿੱਚ ਕੀਤੀ ਜਾਣ ਵਾਲ਼ੀ ਹਿੰਸਾ ਦਾ ਸਹਾਰਾ ਲੈਂਦੀ ਹੈ। ਜਰਮਨੀ ਅਤੇ ਇਟਲੀ ਵਿੱਚ ਵੀ ਇੰਞ ਹੀ ਹੋਇਆ ਸੀ ਅਤੇ ਭਾਰਤ ਵਿੱਚ ਵੀ ਸੰਘ ਨੇ ਇਹ ਯੁੱਧਨੀਤੀ ਅਪਣਾਈ। ਸੰਘ ਦੀਆਂ ਜੱਥੇਬੰਦੀਆਂ ਵਰਗੀਆਂ ਵਿਸ਼ਵ ਹਿੰਦੂ ਪਰਿਸ਼ਦ ਅਤੇ ਬਜਰੰਗ ਦਲ ਅਕਸਰ ਇਸ ਤਰੀਕੇ ਨੂੰ ਅਪਣਾਉਂਦੀਆਂ ਹਨ। ਭੋਪਾਲ ਵਿੱਚ ਪ੍ਰੋ. ਸੱਭਰਵਾਲ ਦੀ ਹੱਤਿਆ ਇਸੇ ਦੀ ਇੱਕ ਉਦਾਹਰਣ ਸੀ।

## ਭਾਰਤੀ ਫਾਸੀਵਾਦ ਦਾ ਕੰਮ ਢੰਗ ਅਤੇ ਇਸਦੇ ਉਭਾਰ ਦਾ ਇਤਿਹਾਸ

ਫਾਸੀਵਾਦ ਨੇ ਭਾਰਤ ਵਿੱਚ ਜਿਸ ਕੰਮ–ਢੰਗ ਨੂੰ ਲਾਗੂ ਕੀਤਾ ਉਸਦੀ ਵੀ ਜਰਮਨ ਅਤੇ ਇਤਾਲਵੀ ਫਾਸੀਵਾਦੀਆਂ ਦੇ ਕੰਮ ਢੰਗ ਨਾਲ਼ ਕਾਫੀ ਸਮਾਨਤਾ ਰਹੀ ਹੈ। ਜਰਮਨੀ ਅਤੇ ਇਟਲੀ ਵਾਂਗ ਇੱਥੇ ਵੀ ਫਾਸੀਵਾਦ ਨੇ ਜਿਹੜੇ ਤੌਰ–ਤਰੀਕਿਆਂ ਦੀ ਵਰਤੋਂ ਕੀਤੀ, ਉਹ ਸਨ ਸੜਕ ’ਤੇ ਕੀਤੀ ਜਾਣ ਵਾਲ਼ੀ ਝੁੰਡ ਹਿੰਸਾ; ਪੁਲਿਸ, ਨੌਕਰਸ਼ਾਹੀ, ਫੌਜ ਅਤੇ ਮੀਡੀਆ ਦਾ ਫਾਸੀਵਾਦੀਕਰਨ; ਕਾਨੂੰਨ ਅਤੇ ਸੰਵਿਧਾਨ ਦਾ ਖੁੱਲ੍ਹੇਆਮ ਮਖੌਲ ਉਡਾਉਂਦੇ ਹੋਏ ਆਪਣੀਆਂ ਦਹਿਸ਼ਤਗਰਦ ਸਰਗਰਮੀਆਂ ਨੂੰ ਅੰਜਾਮ ਦੇਣਾ ਅਤੇ ਇਸ ’ਤੇ ਉਦਾਰਵਾਦੀ ਪੂੰਜੀਵਾਦੀ ਆਗੂਆਂ ਦੀ ਚੁੱਪ; ਸ਼ੁਰੂਆਤ ਵਿੱਚ ਘੱਟਗਿਣਤੀ ਨੂੰ ਨਿਸ਼ਾਨਾ ਬਣਾਉਣਾ ਅਤੇ ਫਿਰ ਆਪਣੇ ਹਮਲੇ ਦੇ ਘੇਰੇ ਵਿੱਚ ਹਰ ਪ੍ਰਕਾਰ ਦੇ ਰਾਜਨੀਤਿਕ ਵਿਰੋਧ ਨੂੰ ਲੈ ਆਉਣਾ; ਸ਼ਾਖਾਵਾਂ, ਸੱਭਿਆਚਾਰਕ ਕੇਂਦਰਾਂ ਅਤੇ ਧਾਰਮਿਕ ਤਿਉਹਾਰਾਂ ਦੀ ਵਰਤੋਂ ਕਰਦੇ ਹੋਏ **ਮਿੱਥਾਂ ਨੂੰ ਸਮਾਜ ਦੇ ‘ਸਾਧਾਰਨ ਗਿਆਨ’ (ਕੌਮਨ ਸੈਂਸ) ਵਜੋਂ ਕਾਇਮ ਕਰ ਦੇਣਾ** (ਜਿਵੇਂ, ਅੱਜ ਉਦਾਰਵਾਦੀ ਹਿੰਦੂਆਂ ਵਿੱਚ ਵੀ ਇਹ ਧਾਰਨਾ ਪ੍ਰਚਲਿਤ ਹੈ ਕਿ ਮੁਸਲਮਾਨ ਵੱਧ ਵਿਆਹ ਕਰਦੇ ਹਨ, ਜ਼ਿਆਦਾ ਬੱਚੇ ਪੈਦਾ ਕਰਦੇ ਹਨ, ਚਲਾਕ ਹੁੰਦੇ ਹਨ, ਹਿੰਦੂ ਕੌਮ ਨੂੰ ਨਿਗਲ ਜਾਣਾ ਚਾਹੁੰਦੇ ਹਨ, ਗੰਦੇ ਰਹਿੰਦੇ ਹਨ, ਆਦਿ–ਆਦਿ, ਜਿਨ੍ਹਾਂ ਦਾ ਸੱਚਾਈ ਨਾਲ਼ ਦੂਰ–ਦੂਰ ਤੱਕ ਕੋਈ ਵਾਸਤਾ ਨਹੀਂ ਹੈ); ਝੂਠਾ ਪ੍ਰਚਾਰ: ਇਹ ਪੂਰੀ ਦੁਨੀਆ ਦੇ ਫਾਸੀਵਾਦੀਆਂ ਦੀ ਸਾਂਝੀ ਯੁੱਧਨੀਤੀ ਰਹੀ ਹੈ; **ਫਾਸੀਵਾਦੀ ਹਮਲੇ ਦਾ ਨਿਸ਼ਾਨਾ ਸੰਸਥਾਵਾਂ ਨਹੀਂ ਸਗੋਂ ਵਿਅਕਤੀ ਹੋਇਆ ਕਰਦੇ ਹਨ ਅਤੇ ਭਾਰਤ ਵਿੱਚ ਵੀ ਵਿਰੋਧੀਆਂ ਡਰਾਉਣ ਦੀ ਇਹੀ ਨੀਤੀ**

**ਫਾਸੀਵਾਦੀਆਂ ਦੁਆਰਾ ਅਪਣਾਈ ਗਈ**; ਅਫਵਾਹਾਂ ਦੀ ਕੁਸ਼ਲਤਾ ਨਾਲ਼ ਵਰਤੋਂ ਕਰਨਾ ਵੀ ਭਾਰਤੀ ਫਾਸੀਵਾਦੀਆਂ ਦੀ ਇੱਕ ਪ੍ਰਮੁੱਖ ਨਿਸਾਨੀ ਰਹੀ ਹੈ: ਜਰਮਨੀ ਅਤੇ ਇਟਲੀ ਵਾਂਗ ਹੀ ਇੱਕੋ ਵਾਰ ਕਈ ਗੱਲਾਂ ਕਰਨਾ ਵੀ ਭਾਰਤੀ ਫਾਸੀਵਾਦੀਆਂ ਨੇ ਖੂਬ ਲਾਗੂ ਕੀਤਾ ਹੈ; ਉਨ੍ਹਾਂ ਦਾ ਇੱਕ ਨਰਮ ਚਿਹਰਾ ਹੁੰਦਾ ਹੈ, ਇੱਕ ਹਿੰਸਕ ਚਿਹਰਾ, ਇੱਕ ਮੱਧਵਰਤੀ ਚਿਹਰਾ ਅਤੇ ਜਦੋਂ ਜਿਸ ਚਿਹਰੇ ਦੀ ਜ਼ਰੂਰਤ ਪੈਂਦੀ ਹੈ ਉਹਨੂੰ ਅੱਗੇ ਕਰ ਦਿੱਤਾ ਜਾਂਦਾ ਹੈ; ਭਾਰਤ ਵਿੱਚ ਵੀ ਸੰਘ ਦਾ ਕੋਈ ਇੱਕ ਸਥਾਈ ਸੰਵਿਧਾਨ ਨਹੀਂ ਰਿਹਾ ਸੀ; ਇਹ ਜ਼ਰੂਰਤ ਅਨੁਸਾਰ ਚਾਲ–ਚਿਹਰਾ–ਚਰਿੱਤਰ ਅਪਨਾਉਣ ਦੇ ਹਾਮੀ ਹੁੰਦੇ ਹਨ। ਕਿਉਂਕਿ ਸਾਰੇ ਫਾਸੀਵਾਦੀ ਮੌਕਾਪ੍ਰਸਤ ਹੁੰਦੇ ਹਨ ਅਤੇ ਆਪਣੇ ਫੌਰੀ ਰਾਜਨੀਤਿਕ ਹਿੱਤਾਂ ਦੀ ਪੂਰਤੀ ਲਈ ਉਹ ਕਿਸੇ ਵੀ ਹੱਦ ਤੱਕ ਜਾ ਸਕਦੇ ਹਨ।

ਇਹ ਸੰਘੀ ਫਾਸੀਵਾਦੀਆਂ ਦਾ ਆਮ ਕੰਮ ਢੰਗ ਰਿਹਾ ਹੈ। ਇਨ੍ਹਾਂ ਤੌਰ–ਤਰੀਕਿਆਂ ਵਿੱਚੋਂ ਜ਼ਿਆਦਾਤਰ ਸੰਘੀਆਂ ਨੇ ਆਪਣੇ ਜਰਮਨ ਅਤੇ ਇਤਾਲਵੀ ਬਾਪਾਂ ਤੋਂ ਹੀ ਸਿੱਖਿਆ ਹੈ। ਇਨ੍ਹਾਂ ਕੰਮ ਢੰਗਾਂ ਦੀ ਵਰਤੋਂ ਰਾਹੀਂ ਫਾਸੀਵਾਦ ਨੇ ਭਾਰਤੀ ਸਮਾਜ ਅਤੇ ਲੋਕਾਂ ਵਿੱਚ ਜੜ੍ਹਾਂ ਜਮਾਉਣੀਆਂ ਸ਼ੁਰੂ ਕੀਤੀਆਂ।

ਅਜ਼ਾਦੀ ਤੋਂ ਪਹਿਲਾਂ 1890 ਦੇ ਦਹਾਕੇ ਅਤੇ 1900 ਦੇ ਦਹਾਕੇ ਵਿੱਚ ਵੀ ਹਿੰਦੂ ਅਤੇ ਇਸਲਾਮੀ ਮੁੜ–ਸੁਰਜੀਤੀਵਾਦੀਆਂ ਕਾਰਨ ਹਿੰਦੂ–ਮੁਸਲਮ ਤਣਾਅ ਪੈਦਾ ਹੋਏ ਸਨ। ਪਰ ਉਸ ਦੌਰ ਵਿੱਚ ਕੌਮਪ੍ਰਸਤ ਆਗੂਆਂ ਦੁਆਰਾ ਕੀਤੇ ਗਏ ਯਤਨਾਂ ਕਰਕੇ ਇਹ ਤਣਾਅ ਜ਼ਿਆਦਾ ਤੇਜ਼ ਨਹੀਂ ਹੋ ਸਕੇ। 1910 ਦੇ ਦਹਾਕੇ ਵਿੱਚ ਵੀ ਅਜਿਹੇ ਤਣਾਅ ਪੈਦਾ ਹੋਏ ਸਨ ਪਰ 1916 ਦੇ **ਲਖਨਊ ਸਮਝੌਤੇ** ਅਤੇ **ਖਿਲਾਫਤ ਅੰਦੋਲਨ** ਅਤੇ **ਅਸਹਿਯੋਗ ਅੰਦੋਲਨ** ਦੇ ਮਿਲਣ ਨਾਲ਼ ਹਿੰਦੂਆਂ ਅਤੇ ਮੁਸਲਮਾਨਾਂ ਦਰਮਿਆਨ ਮਿਲ਼ ਵਰਤੋਂ ਦੀ ਹਾਲਤ ਸੀ ਅਤੇ ਉਹ ਆਪਣੇ ਸ਼ਾਂਝੇ ਦੁਸ਼ਮਣ ਵਜੋਂ ਅੰਗਰੇਜ਼ੀ ਬਸਤੀਵਾਦੀ ਸੱਤ੍ਹਾ ਨੂੰ ਦੇਖਦੇ ਸਨ। ਇਸ ਦੌਰਾਨ ਵੀ **ਹਿੰਦੂ ਮਹਾਸਭਾ** ਨਾਮਕ ਇੱਕ ਹਿੰਦੂ ਸੰਪ੍ਰਦਾਇਕ ਜੱਥੇਬੰਦੀ ਮੌਜਦੂ ਸੀ। ਪਰ ਕੌਮਪ੍ਰਸਤ ਲਹਿਰ ਦੁਆਰਾ ਬਣੀ ਫਿਰਕੂ ਏਕਤਾ ਅਸਹਿਯੋਗ ਅੰਦੋਲਨ ਦੇ ਪਹਿਲਾਂ ਤੱਕ ਪੂਰੀ ਤਰ੍ਹਾਂ ਟੁੱਟ ਨਹੀਂ ਸਕੀ, ਹਾਲਾਂਕਿ ਉਸ ’ਚ ਤਰੇੜਾਂ ਆਉਣੀਆਂ ਸ਼ੁਰੂ ਹੋ ਗਈਆਂ ਸਨ। ਅਸਹਿਯੋਗ ਅੰਦੋਲਨ ਦੇ ਅਚਾਨਕ ਵਾਪਸ ਲਏ ਜਾਣ ਨਾਲ਼ ਇਹ ਏਕਤਾ ਟੁੱਟਣੀ ਸ਼ੁਰੂ ਹੋ ਗਈ ਸੀ। ਇਹ ਸਮਾਂ ਸੀ ਜਦੋਂ ਦੇਸ਼ ਵਿੱਚ ਦੇ ਹਰ ਹਿੱਸੇ ਵਿੱਚ ਹਿੰਦੂ ਮੁੜਸੁਰਜੀਤੀਵਾਦੀਆਂ ਦਾ ਉਭਾਰ ਹੋ ਰਿਹਾ ਸੀ। ਸਾਵਰਕਰ ਭਰਾਵਾਂ ਦਾ ਸਮਾਂ ਇਹੀ ਸੀ। ਲਗਭਗ ਇਹੀ ਸਮਾਂ ਸੀ ਜਦੋਂ ਬੰਕਿਮ ਚੰਦਰ ਦਾ ਨਾਵਲ, ‘ਅਨੰਦਮੱਠ’ ਪ੍ਰਕਾਸ਼ਿਤ ਹੋਇਆ ਅਤੇ ਕੌਮਵਾਦ ਦੀ ਰੂਪ–ਰੇਖਾ ਨੂੰ ਲੈ ਕੇ ਇੱਕ ਬਹਿਸ ਪੂਰੇ ਦੇਸ਼ ਵਿੱਚ ਚੱਲ ਪਈ। ਇਸ ਵਿੱਚ ਇੱਕ ਧਾਰਾ ਕਾਂਗਰਸ ਦੇ ਕੌਮਵਾਦ ਦੀ ਸੀ ਜੋ ਸਰਮਾਏਦਾਰੀ ਦੇ ਹਿੱਤਾਂ ਦੀ ਅਗਵਾਈ ਵਿੱਚ ਆਮ ਲੋਕਾਂ ਨੂੰ ਸਾਮਰਾਜਵਾਦ ਵਿਰੁੱਧ ਲੈਣ ਦੀ ਗੱਲ ਕਰਦੀ ਸੀ। ਇਹ ਸਮਝੌਤਾਪ੍ਰਸਤ ਸੀ ਇਹ ਸੈਕੂਲਰ ਤਾਂ ਸੀ ਪਰ ਇਸਦਾ ਸੈਕੂਲਰਿਜ਼ਮ ਖ਼ੁਦ ਹਿੰਦੂ ਮੁੜਸੁਰਜੀਤੀਵਾਦ ਵੱਲ ਝੁਕਾਅ ਰੱਖਦਾ ਸੀ। ਜੋ ਕਾਂਗਰਸੀ ਆਗੂ ਮੁੜਸੁਰਜੀਤੀਵਾਦੀ ਰੁਝਾਨ ਨਹੀਂ ਰੱਖਦੇ ਸਨ ਉਨ੍ਹਾਂ ਦਾ ਸੈਕੂਲਰਿਜ਼ਮ

ਨਪੁੰਸਕ ਸੀ ਅਤੇ ਕਦੇ ਫਿਰਕਾਪ੍ਰਸਤੀ ਖਿਲਾਫ ਲੜ ਨਹੀਂ ਸਕਦਾ ਸੀ। ਦੂਸਰੀ ਪੋਜ਼ੀਸ਼ਨ ਸਾਮਰਾਜਵਾਦ ਵਿਰੋਧੀ ਸੀ ਜੋ ਕਮਿਊਨਿਸਟਾਂ ਨੇ ਅਪਣਾਈ। ਉਨ੍ਹਾਂ ਨੇ ਲਗਾਤਾਰ ਇਮਾਨਦਾਰੀ ਨਾਲ਼ ਲੋਕਾਂ ਨੂੰ ਇੱਕ ਜੁੱਟ ਕਰਦੇ ਹੋਏ ਸੰਘਰਸ਼ ਕੀਤਾ ਪਰ ਸਾਰੇ ਯੁੱਧਨੀਤਿਕ ਅਤੇ ਕੂਟਨੀਤਿਕ ਮਸਲਿਆਂ 'ਤੇ ਸਪੱਸਟ ਨਾ ਹੋ ਸਕਣ ਕਾਰਨ ਪੂਰੀ ਅਜ਼ਾਦੀ ਲਹਿਰ ਦੌਰਾਨ ਉਨ੍ਹਾਂ ਤੋਂ ਕਈ ਗ਼ਲਤੀਆਂ ਹੋਈਆਂ ਜਿਸ ਕਾਰਨ ਉਹ ਕਦੇ ਵੀ ਲਹਿਰ ਦੀ ਅਗਵਾਈ ਨੂੰ ਆਪਣੇ ਹੱਥ 'ਚ ਨਹੀਂ ਲੈ ਸਕੇ ਅਤੇ ਤੀਸਰਾ ਪੱਖ ਸੀ ਹਿੰਦੂ ਫ਼ਿਰਕਾਪ੍ਰਸਤਾਂ ਦਾ ਸੀ ਜਿਨ੍ਹਾਂ ਨੇ ਆਪਣੀ ਫਾਸੀਵਾਦੀ ਵਿਚਾਰਧਾਰਾ ਨੂੰ ਹਿੰਦੂ ਕੌਮਪ੍ਰਸਤੀ ਦੇ ਚੋਗੇ ਵਿੱਚ ਪੇਸ਼ ਕੀਤਾ। ਉਹ ਕਿੰਨੇ ਕੌਮਪ੍ਰਸਤ ਸਨ ਇਹ ਤਾਂ ਅਸੀਂ ਦੇਖ ਹੀ ਚੁੱਕੇ ਹਾਂ। ਉਨ੍ਹਾਂ ਦਾ ਅਸਲੀ ਪ੍ਰੋਜੈਕਟ ਫਾਸੀਵਾਦ ਦਾ ਸੀ ਜਿਸਨੂੰ ਕੌਮਪ੍ਰਸਤੀ ਦੇ ਚੋਗੇ ਵਿੱਚ ਲੁਕਾਇਆ ਗਿਆ ਸੀ।

1925 ਵਿੱਚ ਆਰ. ਐੱਸ. ਐੱਸ. ਦੀ ਸਥਾਪਨਾ ਹੋਈ। ਇਸ ਸਮੇਂ ਤੱਕ ਕਾਂਗਰਸੀ ਕੌਮਵਾਦ ਫਿਰਕੂ ਏਕਤਾ ਕਾਇਮ ਰੱਖਣ ਦੀ ਇੱਛਾ ਅਤੇ ਇਰਾਦਾ ਦੋਵੇਂ ਹੀ ਗੁਆਉਣ ਲੱਗ ਪਿਆ ਸੀ। ਬ੍ਰਿਟਿਸ਼ ਸਾਮਰਾਜਵਾਦੀਆਂ ਨੇ ਹਿੰਦੂ ਫਿਰਕਾਪ੍ਰਸਤੀ ਅਤੇ ਮੁਸਲਿਮ ਫਿਰਕਾਪ੍ਰਸਤੀ ਨੂੰ ਹੱਲਾਸ਼ੇਰੀ ਦੇਣ ਅਤੇ ਉਨ੍ਹਾਂ ਨੂੰ ਆਪਸ ਵਿੱਚ ਲੜਾਉਣ ਦਾ ਸ਼ੁਰੂ ਤੋਂ ਹੀ ਹਰ ਸੰਭਵ ਯਤਨ ਕੀਤਾ। ਕਈ ਇਤਿਹਾਸਕਾਰ ਤਾਂ ਇੱਥੋਂ ਤੱਕ ਮੰਨਦੇ ਹਨ ਕਿ ਭਾਰਤ ਵਿੱਚ ਹਿੰਦੂ-ਮੁਸਲਿਮ ਫਿਰਕਾਪ੍ਰਸਤੀ ਅੰਗਰੇਜ਼ਾਂ ਦੀ ਹੀ ਪੈਦਾ ਕੀਤੀ ਹੋਈ ਚੀਜ਼ ਹੈ। ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ ਕਿਸੇ ਫਿਰਕੂ ਦੰਗੇ ਦਾ ਕਿਤੇ ਕੋਈ ਹਵਾਲਾ ਨਹੀਂ ਮਿਲਦਾ। ਇਹ ਮੁੜ-ਸੁਰਜੀਤੀਵਾਦੀ ਕੌਮਪ੍ਰਸਤੀ ਅਤੇ ਅੰਗਰੇਜ਼ਾਂ ਦੇ ਯਤਨਾਂ ਦੇ ਮੇਲ਼ ਤੋਂ ਪੈਦਾ ਹੋਈ ਸੀ। ਬੰਗਾਲ ਦੀ ਵੰਡ ਕਰਨ ਪਿੱਛੇ ਅੰਗਰੇਜ਼ਾਂ ਦਾ ਸਭ ਤੋਂ ਵੱਡਾ ਮਕਸਦ ਇਹੀ ਸੀ। ਕਿਤੇ ਉਹ ਹਿੰਦੂ ਫਾਸੀਵਾਦੀਆਂ ਦਾ ਸਾਥ ਦਿੰਦੇ ਤੇ ਕਿਤੇ ਇਸਲਾਮੀ ਕੱਟੜਪੰਥੀਆਂ ਦਾ ਮਰਦਮਸ਼ੁਮਾਰੀ ਦੀ ਵੀ ਅੰਗਰੇਜ਼ਾਂ ਨੇ ਫਿਰਕਾਪ੍ਰਸਤੀ ਵਧਾਉਣ ਲਈ ਬਾਖੂਬੀ ਵਰਤੋਂ ਕੀਤੀ। ਕਮਿਊਨਿਸਟਾਂ ਨੇ ਇਨ੍ਹਾਂ ਯਤਨਾਂ ਦਾ ਟਾਕਰਾ ਕੀਤਾ ਪਰ ਫਾਸੀਵਾਦ ਨਾਲ਼ ਲੜਨ ਦੀ ਕੋਈ ਇੱਕਸਾਰ ਯੁੱਧਨੀਤੀ ਨਾ ਹੋਣ ਕਾਰਨ ਇਹ ਟਾਕਰਾ ਸਫਲ ਨਾ ਹੋ ਸਕਿਆ।

ਫਿਰਕਾਪ੍ਰਸਤੀ ਦਾ ਕਾਰਗਰ ਵਿਰੋਧ ਅਤੇ ਤਬਾਹ ਨਾ ਹੋਣ ਦਾ ਨਤੀਜਾ ਇਹ ਸੀ ਕਿ 1925 ਵਿੱਚ ਸੰਘ ਦੀ ਸਥਾਪਨਾ ਦੇ 15 ਸਾਲ ਲੰਘਦੇ-ਲੰਘਦੇ ਉਸਦੀ ਮੈਂਬਰਸ਼ਿਪ ਕਰੀਬ ਇੱਕ ਲੱਖ ਤੱਕ ਪਹੁੰਚ ਚੁੱਕੀ ਸੀ। ਉਸ ਸਮੇਂ ਤੱਕ ਸੰਘ ਇੱਕ ਹਿੰਦੂ ਮੁੜਸੁਰਜੀਤੀਵਾਦੀ ਅਤੇ ਕੱਟੜਪੰਥੀ ਪੋਜ਼ੀਸ਼ਨ ਨੂੰ ਅਪਣਾਉਂਦਾ ਅਤੇ ਉਸਦਾ ਪ੍ਰਚਾਰ ਕਰਦਾ ਸੀ, ਉਸਦੇ ਨਿਸ਼ਾਨੇ 'ਤੇ ਮੁਸਲਮਾਨ ਪ੍ਰਮੁੱਖ ਤੌਰ 'ਤੇ ਸਨ। ਬਸਤੀਵਾਦੀ ਸੱਤ੍ਹਾ ਦਾ ਵਿਰੋਧ ਕਰਨਾ ਸੰਘ ਨੇ ਕਦੇ ਆਪਣਾ ਫਰਜ਼ ਨਹੀਂ ਸਮਝਿਆ ਅਤੇ ਹਮੇਸ਼ਾ ਅੰਗਰੇਜ਼ਾਂ ਦਾ ਵਫ਼ਾਦਾਰ ਬਣਿਆ ਰਿਹਾ। ਪਰ ਹਿੰਦੂ ਕੌਮਪ੍ਰਸਤੀ ਦੀ ਗੱਲ ਕਰਨਾ ਉਹ ਸ਼ੁਰੂ ਕਰ ਚੁੱਕਾ ਸੀ। ਉਸਦੇ ਪ੍ਰਚਾਰ ਵਿੱਚ ਪ੍ਰਾਚੀਨ ਭਾਰਤ ਦੇ "ਹਿੰਦੂ" ਗੌਰਵ ਦਾ ਗੁਣਗਾਨ ਹੁੰਦੀ ਸੀ। ਅਤੇ ਫਾਸੀਵਾਦੀ ਵਿਚਾਰਧਾਰਾ ਨੂੰ ਲਾਗੂ ਕਰਨ ਵਿੱਚ ਸੰਘ ਖੁਦ ਟਰੇਂਡ ਹੋ ਰਿਹਾ ਸੀ। 1930 ਦੇ ਦਹਾਕੇ ਦੇ ਅੰਤ ਤੱਕ ਗੋਲਵਲਕਰ ਦੀ ਅਗਵਾਈ ਵਿੱਚ ਸੰਘ ਆਧੁਨਿਕ ਫਾਸੀਵਾਦੀ ਵਿਚਾਰਧਾਰਾ ਅਤੇ ਪ੍ਰੋਗਰਾਮ

ਨੂੰ ਭਾਰਤੀ ਸੰਦਰਭਾਂ ਵਿੱਚ ਲਾਗੂ ਕਰਨ ਦੀ ਸ਼ੁਰੂਆਤ ਕਰ ਚੁੱਕਾ ਸੀ। ਸ਼ਾਖਾਵਾਂ ਦਾ ਵਡੇਰਾ ਤਾਣਾ-ਬਾਣਾ ਦੇਸ਼ ਦੇ ਸਾਰੇ ਹਿੱਸਿਆਂ ਵਿੱਚ ਫੈਲਣਾ ਸ਼ੁਰੂ ਹੋ ਚੁੱਕਾ ਸੀ। ਆਜ਼ਾਦੀ ਦੀ ਲਹਿਰ ਵਿੱਚ ਆਪਣੀ ਸ਼ਰਮਨਾਕ ਭੂਮਿਕਾ ਨੂੰ ਸੰਘ ਨੇ ਅਜ਼ਾਦੀ ਦੇ ਬਾਅਦ ਆਪਣੇ ਝੂਠੇ ਪ੍ਰਚਾਰਾਂ ਨਾਲ਼ ਢੱਕਣਾ ਸ਼ੁਰੂ ਕੀਤਾ। ਇਹ ਕੰਮ ਸੰਘ ਨੂੰ ਅੱਜ ਤੱਕ ਕਰਨਾ ਪੈਂਦਾ ਹੈ ਕਿਉਂਕਿ ਸੰਘ ਦੇ ਆਗੂਆਂ ਦੀ ਗੱਦਾਰੀ ਦੇ ਦਸਤਾਵੇਜ਼ੀ ਸਬੂਤ ਵੱਡੀ ਪੱਧਰ ’ਤੇ ਮੌਜੂਦ ਹਨ, ਜਿਵੇਂ ਕਿ ਮੁਆਫੀਨਾਮੇ, ਮੁਖਬਿਰੀ, ਵਫ਼ਾਦਾਰੀ ਦੇ ਵਾਅਦੇ ਆਦਿ, ਸੰਘੀ ਫਾਸੀਵਾਦੀਆਂ ਨੇ ਅੰਗਰੇਜ਼ਾਂ ਨਾਲ਼ ਕੀਤੇ।

ਅਜ਼ਾਦੀ ਮਿਲਣ ਬਾਅਦ ਸੱਤ੍ਹਾ ਕਾਂਗਰਸ ਦੇ ਹੱਥ ਵਿੱਚ ਆਈ ਅਤੇ ਨਹਿਰੂ ਪ੍ਰਧਾਨਮੰਤਰੀ ਬਣੇ। ਗੋਲਵਲਕਰ ਇਸ ’ਤੇ ਕਾਫੀ ਨਿਰਾਸ਼ ਹੋਏ ਅਤੇ ਉਨ੍ਹਾਂ ਨੇ ਇਸਨੂੰ ਮੁਸਲਮਾਨਾਂ ਹੱਥੋਂ ਮਿਲੀ ਹਾਰ ਮੰਨਿਆਂ। ਇਸਦੇ ਬਾਅਦ ਸੰਘ ਨੇ ਆਪਣੀਆਂ ਜੱਥੇਬੰਦੀਆਂ ਦੀ ਸਥਾਪਨਾ ਸ਼ੁਰੂ ਕੀਤੀ ਜਿਨ੍ਹਾਂ ਵਿੱਚ ਵਿਸ਼ਵ ਹਿੰਦੂ ਪਰਿਸ਼ਦ ਪ੍ਰਮੁੱਖ ਸੀ। ਬਾਅਦ ਵਿੱਚ **ਬਜਰੰਗ ਦਲ, ਵਨਵਾਸੀ ਕਲਿਆਣ ਪਰਿਸ਼ਦ, ਕੁੱਲ ਭਾਰਤੀ ਵਿਦਿਆਰਥੀ ਪਰਿਸ਼ਦ, ਦੁਰਗਾ ਵਾਹਿਨੀ** ਆਦਿ ਜੱਥੇਬੰਦੀਆਂ ਦੀ ਵੀ ਸਥਾਪਨਾ ਕੀਤੀ ਗਈ। ਇਨ੍ਹਾਂ ਸਾਰੀਆਂ ਜੱਥੇਬੰਦੀਆਂ ਰਾਹੀਂ ਸੰਘ ਨੇ ਦੇਸ਼ ਦੇ ਕੋਨੇ-ਕੋਨੇ ਵਿੱਚ ਅਤੇ ਹਰ ਸਮਾਜਿਕ ਤਬਕੇ ਵਿੱਚ ਆਪਣੇ ਪੈਰ ਪਸਾਰਨੇ ਸ਼ੁਰੂ ਕੀਤੇ। ਸੰਘ 1980 ਦੇ ਆਉਂਦੇ-ਆਉਂਦੇ ਦੇਸ਼ ਦੀ ਸਭ ਤੋਂ ਵੱਡੀ ਜੱਥੇਬੰਦੀ ਬਣ ਚੁੱਕਾ ਸੀ। ਭਾਜਪਾ ਸੱਤ੍ਹਾ ਵਿੱਚ ਆਵੇ ਜਾਂ ਨਾ ਆਵੇ ਪੂੰਜੀਵਾਦੀ ਢਾਂਚੇ ਦੇ ਰਹਿੰਦੇ ਸੰਘੀ ਫਾਸੀਵਾਦੀ ਸਦਾ ਇੱਕ ਖਤਰੇ ਦੇ ਤੌਰ ’ਤੇ ਮੌਜੂਦ ਰਹਿਣਗੇ। ਇੱਕ ਅਰਥਸ਼ਾਸਤਰੀ **ਮਾਈਕਲ ਕਾਲੇਕੀ** ਨੇ ਸੱਤ੍ਹਾ ਤੋਂ ਬਾਹਰ ਫਾਸੀਵਾਦ ਨੂੰ ਸੰਗਲੀ ਨਾਲ਼ ਬੰਨ੍ਹੇ ਕੁੱਤੇ ਦਾ ਨਾਂ ਦਿੱਤਾ ਸੀ। ਭਾਰਤ ਵਿੱਚ ਇੱਕ ਬਿੰਬ ਹੂਬਹੂ ਲਾਗੂ ਹੁੰਦਾ ਹੈ। ਜੇ ਇਹ ਕੁੱਤਾ ਸੰਗਲੀ ਨਾਲ਼ ਨਾ ਬੰਨ੍ਹਿਆ ਰਹੇ ਅਤੇ ਇਸਦੇ ਹੱਥ ਵਿੱਚ ਪੂਰੀ ਸੱਤ੍ਹਾ ਹੋਵੇ ਤਾਂ ਇਹ ਕੀ ਕਰ ਸਕਦਾ ਹੈ ਇਹ ਜਰਮਨੀ ਅਤੇ ਇਟਲੀ ਵਿੱਚ ਅਸੀਂ ਦੇਖ ਚੁੱਕੇ ਹਾਂ। ਪਰ ਸੰਗਲੀ ਨਾਲ਼ ਬੰਨ੍ਹੇ ਹੋਣ ਦੀ ਚਿੜਚਿੜਾਹਟ ਵਿੱਚ ਵੀ ਇਹ ਕੁੱਤਾ ਬਹੁਤ ਸਾਰੇ ਕਾਂਡ ਕਰ ਸਕਦਾ ਹੈ, ਇਹ ਗੱਲ ਭਾਰਤ ਦੇ ਇਤਿਹਾਸ ਤੋਂ ਸਾਬਿਤ ਹੁੰਦੀ ਹੈ।

ਭਾਰਤ ਵਿੱਚ ਪਿਛਲੇ 4 ਦਹਾਕਿਆਂ ਵਿੱਚ ਸੰਘੀ ਫਾਸੀਵਾਦ ਨੇ ਹੈਰਾਨੀਜਨਕ ਵਿਸਤਾਰ ਦੇ ਕੀ ਕਾਰਨ ਸਨ ? ਭਾਰਤ ਵਿੱਚ ਫਾਸੀਵਾਦ ਦੀ ਜ਼ਮੀਨ ਕੀ ਸੀ ? ਕਿਹੜੀਆਂ ਜਮਾਤਾਂ ਫਾਸੀਵਾਦ ਦੀਆਂ ਸਮਾਜਿਕ ਅਧਾਰ ਬਣੀਆਂ ? ਇਹ ਸਮਝਣਾ ਫਾਸੀਵਾਦ ਨਾਲ਼ ਮੁਕਾਬਲੇ ਦੀ ਸਟਰੈਟਜੀ ਬਣਾਉਣ ਵਿੱਚ ਸਭ ਤੋਂ ਜ਼ਿਆਦਾ ਅਹਿਮੀਅਤ ਰੱਖਦਾ ਹੈ।

## ਭਾਰਤੀ ਸਮਾਜ ਵਿੱਚ ਫਾਸੀਵਾਦ ਦੀ ਜ਼ਮੀਨ ਅਤੇ ਉਹਦੇ ਸਮਾਜਿਕ ਸਹਾਰੇ

ਜਰਮਨੀ ਵਿੱਚ ਫਾਸੀਵਾਦ ਲਈ ਉਪਜਾਊ ਜ਼ਮੀਨ ਦੀ ਚਰਚਾ ਕਰਦੇ ਹੋਏ ਅਸੀਂ ਦੱਸਿਆ ਸੀ ਕਿ ਕਿਸੇ ਪੂੰਜੀਵਾਦੀ ਇਨਕਲਾਬ, ਕਿਸੇ ਇਨਕਲਾਬੀ ਭੂਮੀ ਸੁਧਾਰ ਅਤੇ

ਇੱਕ ਇਨਕਲਾਬੀ ਬੁਰਜੂਆ ਜਮਾਤ ਦੀ ਗੈਰ ਹਾਜ਼ਰੀ; ਦੋ ਦਹਾਕਿਆਂ ਅੰਦਰ ਅਚਾਨਕ ਤੇਜ਼ੀ ਨਾਲ਼ ਹੋਏ ਪੂੰਜੀਵਾਦੀ ਵਿਕਾਸ ਅਤੇ ਉਦਯੋਗੀਕਰਨ ਦੇ ਕਾਰਨ ਵੱਡੇ ਪੱਧਰ 'ਤੇ ਆਮ ਕਿਰਤੀਆਂ ਦਾ ਉਜੜਨਾ, ਬੇਰੁਜ਼ਗਾਰੀ ਦਾ ਵੱਧਣਾ ਗਰੀਬੀ ਦਾ ਵੱਧਣਾ, ਅਸੁਰੱਖਿਆ ਦਾ ਵੱਧਣਾ, ਹੇਠਲੀ ਪੂੰਜੀਪਤੀ ਜਮਾਤ ਦਾ ਉਜੜਨਾ; ਕਿਸੇ ਇਨਕਲਾਬੀ ਬਦਲ ਦੇ ਮੌਜਦੂ ਨਾ ਹੋਣ ਅਤੇ ਸਮਾਜਿਕ ਜਮਹੂਰੀਆਂ ਦੁਆਰਾ ਮਜ਼ਦੂਰ ਲਹਿਰ ਨੂੰ ਸੁਧਾਰਵਾਦ ਦੀਆਂ ਗਲ਼ੀਆਂ ਵਿੱਚ ਭਟਕਾਉਂਦੇ ਰਹਿਣਾ ਅਤੇ ਇਸ ਕਾਰਨ ਸਮਾਜ ਵਿੱਚ ਪਿਛਾਖੜ ਦਾ ਅਧਾਰ ਪੈਦਾ ਹੋਣਾ; ਵੱਡੀਆਂ ਪੂੰਜੀਪਤੀ ਜਮਾਤਾਂ ਦਾ ਸੰਕਟ ਦੀ ਹਾਲਤ ਵਿੱਚ ਕਿਸੇ ਨੰਗੀ ਬੁਰਜੂਆ ਤਾਨਾਸ਼ਾਹੀ ਦੀ ਲੋੜ ਅਤੇ ਇਸ ਕਾਰਨ ਨਾਜ਼ੀ ਪਾਰਟੀ ਦੀ ਹਮਾਇਤ ਕਰਨਾ; ਸਮਾਜ ਵਿੱਚ ਜਮਹੂਰੀ ਕਦਰਾਂ ਅਤੇ ਸੱਭਿਆਚਾਰ ਦੀ ਕਮੀ; ਇਨਕਲਾਬੀ ਭੂਮੀ ਸੁਧਾਰ ਨਾ ਹੋਣ ਕਾਰਨ ਵੱਡੇ ਭੂਮੀਪਤੀ (ਜੁੰਕਰਾਂ) ਜੇਹੇ ਕੱਟੜ ਉਲਟ ਇਨਕਲਾਬੀਆਂ ਦੀ ਮੌਜੂਦਗੀ; ਇੱਕ ਉਲਟ ਇਨਕਲਾਬੀ ਦਰਮਿਆਨੇ ਕਿਸਾਨਾਂ ਦੀ ਮੌਜੂਦਗੀ ਆਦਿ ਹੀ ਉਹ ਕਾਰਨ ਸਨ ਜਿਨ੍ਹਾਂ ਨੇ ਜਰਮਨੀ ਵਿੱਚ ਨਾਜ਼ੀ ਪਾਰਟੀ ਨੂੰ ਸੱਤ੍ਹਾ ਤੱਕ ਪਹੁੰਚਾਇਆ। ਇਟਲੀ ਵਿੱਚ ਉਦਯੋਗਿਕ ਵਿਕਾਸ ਜਰਮਨੀ ਦੇ ਮੁਕਬਾਲੇ ਕਾਫ਼ੀ ਘੱਟ ਸੀ। ਉੱਤਰੀ ਇਟਲੀ ਵਿੱਚ ਕੁੱਝ ਉਦਯੋਗਿਕ ਵਿਕਾਸ ਹੋਇਆ ਸੀ ਅਤੇ ਉੱਥੇ ਵੀ ਇਹ ਵਿਕਾਸ ਬੇਹੱਦ ਤੇਜ਼ ਗਤੀ ਨਾਲ਼ ਹੋਇਆ ਸੀ ਜਿਸਨੇ ਸਮਾਜ ਵਿੱਚ ਕਿਰਤੀਆਂ ਅਤੇ ਹੇਠਲੇ ਪੂੰਜੀਪਤੀਆਂ ਨੂੰ ਉਜਾੜਨ ਕਾਰਨ ਸਮਾਜ ਵਿੱਚ ਇੱਕ ਆਮ ਅਸੁਰੱਖਿਆ ਦਾ ਮਾਹੌਲ ਪੈਦਾ ਕੀਤਾ ਸੀ। ਦੂਸਰੇ ਪਾਸੇ ਦੱਖਣੀ ਇਟਲੀ ਸੀ ਜਿੱਥੇ ਵੱਡੇ ਜ਼ਿਮੀਦਾਰਾਂ ਦੀਆਂ ਵੱਡੀਆਂ-ਵੱਡੀਆਂ ਜਗੀਰਾਂ ਸਨ, ਜਿਨ੍ਹਾਂ ਨੂੰ ਲਾਤੀਫੁੰਦਿਆ ਕਿਹਾ ਜਾਂਦਾ ਸੀ। ਇਹ ਜ਼ਿਮੀਂਦਾਰ ਭਿਅੰਕਰ ਉਲਟ ਇਨਕਲਾਬੀ ਸਨ ਅਤੇ ਉਨ੍ਹਾਂ ਨੇ ਸ਼ੁਰੂਆਤ ਵਿੱਚ ਫਾਸੀਵਾਦੀਆਂ ਦੀਆਂ ਵਿਰੋਧਤਾਈਆਂ ਦੇ ਬਾਵਜੂਦ ਬਾਅਦ ਵਿੱਚ ਉਨ੍ਹਾਂ ਦਾ ਪੂਰਾ ਸਾਥ ਦਿੱਤਾ। ਇਟਲੀ ਵਿੱਚ ਕਮਿਊਨਿਸਟਾਂ ਨੇ ਇੱਕ ਸ਼ਾਨਦਾਰ ਲਹਿਰ ਚਲਾਈ ਅਤੇ ਸਮਾਜਵਾਦੀ ਇਨਕਲਾਬ ਦੇ ਨੇੜੇ ਪਹੁੰਚੇ। ਪਰ ਅਣਘੜ੍ਹ ਹਥਿਆਰਬੰਦ ਵਿਦਰੋਹ ਕਾਰਨ ਉਹ ਸਫਲ ਨਹੀਂ ਹੋ ਸਕੀ। ਸਾਰੇ ਸ਼ਹਿਰਾਂ ਵਿੱਚ ਮਜ਼ਦੂਰਾਂ ਦੀਆਂ ਪਰਿਸ਼ਦਾਂ ਖੜ੍ਹੀਆਂ ਹੋਈਆਂ ਪਰ ਉਨ੍ਹਾਂ ਨੂੰ ਕੁਚਲ ਦਿੱਤਾ ਗਿਆ। ਦੂਸਰੇ ਇੰਟਰਨੈਸ਼ਨਲ ਵਿੱਚ ਇੱਕ ਵਾਰ ਲੈਨਿਨ ਨੇ ਇਤਾਲਵੀ ਕਮਿਊਨਿਸਟ ਪਾਰਟੀ ਦੇ ਨੁਮਾਇੰਦਿਆਂ ਨੂੰ ਕਾਫ਼ੀ ਗੁੱਸੇ ਹੋ ਕੇ ਕਿਹਾ ਸੀ ਕਿ "ਇਨਕਲਾਬ ਨੂੰ ਪੈਦਾ ਕਰਨਾ ਹੁੰਦਾ ਹੈ, ਇਹ ਉਵੇਂ ਨਹੀਂ ਆਉਂਦਾ ਜਿਵੇਂ ਤੁਸੀਂ ਉਹਨੂੰ ਲਿਆਉਣਾ ਚਾਹੁੰਦੇ ਹੋ।" ਲੈਨਿਨ ਦਾ ਇਸ਼ਾਰਾ ਇਸੇ ਅਣਘੜਤਾ ਵੱਲ ਸੀ। ਜਿਸ ਕਾਰਨ ਇਟਲੀ ਵਿੱਚ ਤਿਆਰ ਬਰ ਤਿਆਰ ਇਨਕਲਾਬ ਨੂੰ ਨੇਪਰੇ ਨਹੀਂ ਚਾੜ੍ਹ ਸਕੇ। ਦੂਜੇ ਪਾਸੇ ਇਟਲੀ ਵਿੱਚ ਸਮਾਜਵਾਦੀਆਂ ਨੇ ਮਜ਼ਦੂਰ ਲਹਿਰ ਨਾਲ਼ ਉਹੀ ਕੀਤਾ ਜੋ ਜਰਮਨੀ ਵਿੱਚ ਸਮਾਜਿਕ ਜਮਹੂਰੀਆਂ ਨੇ ਮਜ਼ਦੂਰ ਲਹਿਰ ਨਾਲ਼ ਕੀਤਾ ਸੀ —ਟ੍ਰੇਡ-ਯੂਨੀਅਨਵਾਦ, ਅਰਥਵਾਦ, ਅਰਾਜਕਤਾਵਾਦੀ ਸੰਘਵਾਦ ਅਤੇ ਸੁਧਾਰਵਾਦ।

**ਭਾਰਤ ਵਿੱਚ ਉਹ ਦੋਵੇਂ ਹੀ ਜ਼ਮੀਨਾਂ ਮੌਜੂਦ ਸਨ ਜਿਨ੍ਹਾਂ ਨੇ ਜਰਮਨੀ ਅਤੇ ਇਟਲੀ ਵਿੱਚ ਫਾਸੀਵਾਦੀ ਉਭਾਰ ਨੂੰ ਜਨਮ ਦਿੱਤਾ।** ਇੱਥੇ ਜਰਮਨੀ ਵਰਗਾ ਉਦਯੋਗਿਕ ਵਿਕਾਸ ਹੈ

ਅਤੇ ਦੱਖਣੀ ਇਟਲੀ ਜਿੰਨਾ ਪਿਛੜਿਆ ਕੋਈ ਇਲਾਕਾ ਤਾਂ ਨਹੀਂ ਹੈ ਪਰ ਪ੍ਰਸ਼ੀਆਈ ਰਸਤੇ ਹੋਏ ਸਿਲਸਿਲੇਵਾਰ ਭੂਮੀ ਸੁਧਾਰਾਂ ਕਾਰਨ ਜੁੰਕਰਾਂ ਵਰਗੀ ਇੱਕ ਭੂ-ਮਾਲਕ ਜਮਾਤ ਮੌਜੂਦ ਹੈ। ਇਸਤੋਂ ਇਲਾਵਾ ਭਾਰਤ ਵਿੱਚ ਇੱਕ ਨਵੀਂ ਅਮੀਰ ਜਮਾਤ ਵੀ ਹੈ ਜੋ ਹਰੇ ਇਨਕਲਾਬ ਦੇ ਬਾਅਦ ਪੰਜਾਬ, ਹਰਿਆਣਾ, ਪੱਛਮੀ ਉੱਤਰ ਪ੍ਰਦੇਸ਼ ਅਤੇ ਕਈ ਹੋਰ ਰਾਜਾਂ ਵਿੱਚ ਪੈਦਾ ਹੋਈ ਹੈ। ਇਹ ਅਮੀਰ ਕਿਸਾਨ ਪ੍ਰਬੰਧ ਦੇ ਹਮਾਇਤੀ ਹਨ ਅਤੇ ਪ੍ਰਬੰਧ ਨਾਲ਼ ਝਗੜਾ ਸਿਰਫ ਇਸ ਗੱਲ 'ਤੇ ਹੁੰਦਾ ਹੈ ਕਿ ਉਹ ਖੇਤੀ ਉਤਪਾਦਾਂ ਦਾ ਵਧੇਰੇ ਮੁੱਲ ਚਾਹੁੰਦਾ ਹੈ। ਇਸ ਮੰਗ 'ਤੇ ਉਹ ਦਰਮਿਆਨੇ ਅਤੇ ਗਰੀਬ ਕਿਸਾਨ ਨੂੰ ਵੀ ਆਪਣੇ ਨਾਲ਼ ਲੈਣ ਵਿੱਚ ਅਕਸਰ ਸਫਲ ਹੋ ਜਾਂਦਾ ਹੈ। ਚਰਨ ਸਿੰਘ ਦੇ ਦੌਰ ਤੱਕ ਇਹ ਅਮੀਰ ਕਿਸਾਨ ਅਤੇ ਜੁੰਕਰ ਜਮਾਤ ਚਰਨ ਸਿੰਘ ਦੇ ਨਾਲ਼ ਰਹੀ। **ਪਰ ਚਰਨ ਸਿੰਘ ਦੇ ਦੌਰ ਬਾਅਦ ਇਹ ਜਾਂ ਤਾਂ ਖੇਤਰੀ ਪਾਰਟੀਆਂ ਆਦਿ ਦਾ ਅਧਾਰ ਬਣਿਆ ਅਤੇ ਜਾਂ ਫਿਰ ਭਾਜਪਾਈ ਫਾਸੀਵਾਦ ਦਾ।** ਇਹ ਵੀ ਧਿਆਨ ਦੇਣ ਯੋਗ ਹੈ ਕਿ ਇਹ ਸਾਰੀਆਂ ਕਿਸਾਨ ਖੇਤਰੀ ਪਾਰਟੀਆਂ ਕਈ ਮੌਕਿਆਂ 'ਤੇ ਫਾਸੀਵਾਦ ਦਾ ਹੀ ਸਾਥ ਦਿੰਦੀਆਂ ਹਨ। ਅਸਲ ਵਿੱਚ ਜਰਮਨੀ ਅਤੇ ਇਟਲੀ ਵਿੱਚ ਵੀ ਇਹੀ ਹੋਈਆ ਸੀ। ਅਜਿਹੇ ਸਾਰੇ ਦਲਾਂ ਨੇ ਫਾਸੀਵਾਦੀ ਪਾਰਟੀ ਜਾਂ ਨਾਜ਼ੀ ਪਾਰਟੀ ਦਾ ਸਾਥ ਦਿੱਤਾ ਸੀ। ਜੁੰਕਰਾਂ ਅਮੀਰ ਕਿਸਾਨਾਂ ਅਤੇ ਦਰਮਿਆਨੇ ਅਤੇ ਇੱਥੋਂ ਤੱਕ ਕਿ ਗਰੀਬ ਕਿਸਾਨਾਂ ਤੱਕ ਦਾ ਇੱਕ ਹਿੱਸਾ ਫਾਸੀਵਾਦ ਦਾ ਹਮਾਇਤੀ ਬਣਦਾ ਹੈ। ਇਸਦੇ ਦੋ ਪ੍ਰਮੁੱਖ ਕਾਰਨ ਸਮਝ 'ਚ ਆਉਂਦੇ ਹਨ, ਭਾਵੇਂ ਵੱਖ-ਵੱਖ ਖੇਤਰਾਂ ਵਿੱਚ ਹੋਰ ਕਾਰਨ ਵੀ ਹੋ ਸਕਦੇ ਹਨ। **ਪਹਿਲਾ ਕਾਰਨ** ਹੈ ਕਿਸਾਨ ਜਮਾਤ ਦੀ ਪਿਛਾਂਹ ਮੁੜ ਦੇਖਣ ਦੀ ਵਜੂਦ ਸਮੋਈ ਪ੍ਰਵਿਰਤੀ। ਕਿਸਾਨਾਂ ਦਾ ਕੋਈ ਪ੍ਰਗਤੀਸ਼ੀਲ ਜਾਂ ਭਵਿੱਖ ਮੁਖੀ 'ਯੁਟੋਪੀਆ' ਜਾਂ ਸੁਪਨਾ ਨਹੀਂ ਹੁੰਦਾ। ਪੂੰਜੀਵਾਦੀ ਵਿਕਾਸ ਨਾਲ਼ ਕਿਸਾਨਾਂ ਦਾ ਇੱਕ ਵੱਡਾ ਹਿੱਸਾ ਉਜੜਦਾ ਹੈ। ਅਜਿਹੇ ਸਮੇਂ ਉਹ ਖੁਦ ਬਖੁਦ ਪੂੰਜੀਵਾਦੀ ਸਮਾਜ ਅੰਦਰ ਆਪਣਾ ਪ੍ਰੋਲੇਤਾਰੀਕਰਨ ਹੋਣ ਦੇ ਕਾਰਨ ਨੂੰ ਨਹੀਂ ਸਮਝਦਾ। ਆਪ ਤਾਂ ਉਹ ਜ਼ਮੀਨ ਦੇ ਬਚੇ-ਖੁਚੇ ਟੁਕੜੇ ਨਾਲ਼ ਚਿਪਕਿਆ ਰਹਿਣਾ ਚਾਹੁੰਦਾ ਹੈ (ਜੋ ਅਸਲ 'ਚ ਉਹਨੂੰ ਕੁੱਝ ਨਹੀਂ ਦਿੰਦਾ)। ਉਹ ਆਪਣੇ ਅਤੀਤ ਦੇ ਉਨ੍ਹਾਂ ਦਿਨਾਂ ਬਾਰੇ ਬੜੇ ਚਾਅ ਨਾਲ਼ ਸੋਚਦਾ ਹੈ ਜਦ ਜੀਵਨ ਵਿੱਚ ਪੂੰਜੀਵਾਦ ਗਲ਼ ਵੱਢ ਮੁਕਾਬਲਾ ਨਹੀਂ ਸੀ ਤਾਂ ਉਹ ਆਪਣੇ ਖੇਤ 'ਤੇ ਚੈਨ ਨਾਲ਼ ਗੁਜ਼ਾਰਾ ਕਰਦਾ ਸੀ (ਪਰ ਅਜਿਹਾ ਅਤੀਤ ਕਦੇ ਨਹੀਂ ਸੀ, ਇਹ ਉਸਦੀਆਂ ਰੁਮਾਨੀ ਕਲਪਨਾਵਾਂ ਵਿੱਚ ਹੀ ਹੁੰਦਾ ਹੈ)। ਜਦੋਂ ਵੀ ਕੋਈ ਮੁੜਸੁਰਜੀਤੀਵਾਦੀ ਤਾਕਤ ਅਤੀਤ ਵੱਲ ਪਿੱਛੇ ਮੁੜਨ ਦੇ ਨਾਅਰੇ ਦਿੰਦੀ ਹੈ, ਸਵਦੇਸ਼ੀ ਦਾ ਰਾਗ ਅਲਾਪਦੀ ਹੈ ਅਤੇ ਇਸ ਸਾਰੀ ਲੱਫਾਜੀ ਨੂੰ ਧਰਮ ਦੀ ਚਾਸ਼ਨੀ 'ਚ ਲਪੇਟਦੀ ਹੈ ਤਾਂ ਉਹ ਬਰਬਾਦੀ ਦੇ ਕੰਢੇ ਖੜ੍ਹੇ ਕਿਸਾਨਾਂ ਸਮੇਤ ਦਰਮਿਆਨੇ ਅਤੇ ਅਮੀਰ ਕਿਸਾਨਾਂ ਨੂੰ ਬਹੁਤ ਜੱਚਦਾ ਹੈ। **ਦੂਜਾ ਕਾਰਨ** ਹੁੰਦਾ ਕਿਸਾਨੀ ਜੀਵਨ ਦਾ ਸੱਭਿਆਚਾਰਕ ਪਿਛੜਾਪਨ। ਫਾਸੀਵਾਦੀ ਤਾਕਤਾਂ ਕਿਸਾਨੀ ਜੀਵਨ ਅਤੇ ਸੱਭਿਆਚਾਰ ਵਿੱਚ ਜਮਹੂਰੀ ਕਦਰਾਂ ਦੀ ਕਮੀ, ਪਿਛੜੇਪਨ ਅਤੇ ਨਿਰੰਕੁਸ਼ਤਾ ਦਾ ਪੂਰਾ ਲਾਭ ਲੈਂਦੀਆਂ ਹਨ ਅਤੇ ਉਨ੍ਹਾਂ ਨੂੰ ਨਾਲ਼ ਮਿਲਾਉਂਦੀਆਂ ਹਨ, ਭਾਵ ਅਪਣਾ ਲੈਂਦੀਆਂ ਹਨ। **ਫਾਸੀਵਾਦ ਇੱਕ ਆਧੁਨਿਕ ਵਿਚਾਰਧਾਰਾ ਹੈ ਜੋ ਅਤੀਤਮੁਖੀ ਅਤੇ**

**ਆਧੁਨਿਕਤਾ-ਵਿਰੋਧੀ, ਜਮਹੂਰੀਅਤ ਅਤੇ ਸਮਾਨਤਾ ਵਿਰੋਧੀ ਵਿਚਾਰਾਂ ਦਾ ਮੌਕਾਪ੍ਰਸਤ ਇਸਤੇਮਾਲ ਕਰਦੇ ਹੋਏ ਇੱਕ ਆਧੁਨਿਕ ਕਿਸਮ ਦੀ ਰਾਜਸੱਤ੍ਹਾ ਦੀ ਸਥਾਪਨਾ ਕਰਦਾ ਹੈ ਅਤੇ ਸਭ ਤੋਂ ਨੰਗੇ ਕਿਸਮ ਦੀ ਤਾਨਾਸ਼ਾਹੀ ਨੂੰ ਲਾਗੂ ਕਰਕੇ ਪੂੰਜੀਵਾਦੀ ਹਿੱਤਾਂ ਦੀ ਰਾਖੀ ਕਰਦਾ ਹੈ।** ਕਿਸਾਨਾਂ ਦੀਆਂ ਇਨ੍ਹਾਂ ਵੱਖ–ਵੱਖ ਤੈਹਾਂ ਨੂੰ, ਜੋ ਫਾਸੀਵਾਦ ਦਾ ਸੰਭਾਵਿਤ ਸਮਾਜਿਕ ਅਧਾਰ ਹੋ ਸਕਦੇ ਹਨ, ਤੁਸੀਂ ਪੇਂਡੂ ਨਿੱਜੀ–ਪੂੰਜੀਪਤੀ ਜਮਾਤ ਦੇ ਰੂਪ ਵਿੱਚ ਗਿਣ ਸਕਦੇ ਹੋ। ਇਹ ਜਮਾਤ 1980 ਦੇ ਦਹਾਕੇ ਦੇ ਅੱਧ ਤੋਂ ਭਾਜਪਾ ਦੀ ਹਮਾਇਤੀ ਬਣਨ ਲੱਗੀ ਸੀ। ਇਸ ਵੇਲ਼ੇ ਤੱਕ ਚਰਨ ਸਿੰਘ ਦੀ ਰਾਜਨੀਤੀ ਹਾਸ਼ੀਏ ’ਤੇ ਜਾ ਚੁੱਕੀ ਸੀ ਅਤੇ ਅਮੀਰ ਕਿਸਾਨ ਹਿੱਤਾਂ ਨੂੰ ਬੁਰਜੂਆ ਜਮਹੂਰੀ ਫ੍ਰੇਮਵਰਕ ਅੰਦਰ ਪੇਸ਼ ਕਰਨ ਵਾਲ਼ੀ ਕੋਈ ਪ੍ਰਭਾਵੀ ਤਾਕਤ ਕੌਮੀ ਪੱਧਰ ’ਤੇ ਮੌਜੂਦ ਨਹੀਂ ਸੀ। ਭਾਜਪਾ ਨੇ ਇਸੇ ਖਾਲੀਪਨ ਦਾ ਫਾਇਦਾ ਲੈਂਦੇ ਹੋਏ ਅਮੀਰ ਕਿਸਾਨ ਲਾਬੀ ਨੂੰ ਆਪਣੇ ਨਾਲ਼ ਲੈਣਾ ਸ਼ੁਰੂ ਕੀਤਾ ਅਤੇ ਕਿਸਾਨੀ ਦੀਆਂ ਸਾਰੀਆਂ ਪਰਤਾਂ ਵਿੱਚ ਆਪਣਾ ਫਾਸੀਵਾਦੀ ਪ੍ਰਚਾਰ ਸ਼ੁਰੂ ਕੀਤਾ।

ਪੇਂਡੂ ਨਿੱਕੀ–ਪੂੰਜੀਪਤੀ ਜਮਾਤ ਦੇ ਇਲਾਵਾ ਸ਼ਹਿਰਾਂ ਦੀ ਨਿੱਕੀ ਪੂੰਜੀਪਤੀ ਜਮਾਤ ਵੀ ਫਾਸੀਵਾਦ ਦੀ ਜ਼ਬਰਦਸਤ ਹਮਾਇਤੀ ਹੁੰਦੀ ਹੈ। ਸਗੋਂ ਇੰਞ ਕਹੀਏ ਕਿ **ਫਾਸੀਵਾਦ ਦਾ ਸਭ ਤੋਂ ਤਾਕਤਵਰ ਅਤੇ ਰਵਾਇਤੀ ਸਮਾਜਿਕ ਅਧਾਰ ਇਹੀ ਜਮਾਤ ਮੁਹੱਈਆ ਕਰਾਉਂਦੀ ਹੈ।** ਇਸ ਜਮਾਤ ਵਿੱਚ ਛੋਟੇ ਪੂੰਜੀਪਤੀ, ਦੁਕਾਨਦਾਰ, ਦਲਾਲ, ਏਜੰਟ, ਨਿੱਕ ਪੱਧਰੀ ਜਿਣਸ ਪੈਦਾ ਕਰਨ ਵਾਲ਼ੇ ਛੋਟੇ ਉਤਪਾਦਕ ਸਰਕਾਰੀ ਤਨਖਾਹਦਾਰ ਤਬਕਾ, ਕਰਮਚਾਰੀ ਅਤੇ ਚਿੱਟੇ ਕਾਲਰ ਵਾਲ਼ੇ ਉਹ ਮਜ਼ਦੂਰ ਹੁੰਦੇ ਹਨ ਜਿਨ੍ਹਾਂ ਨੂੰ ਕੁਲੀਨ ਮਜ਼ਦੂਰ ਜਮਾਤ ਕਿਹਾ ਜਾ ਸਕਦਾ ਹੈ। 1980 ਦੇ ਦਹਾਕੇ ਦੇ ਪਹਿਲਾਂ ਇਹ ਪੂਰੀ ਜਮਾਤ ਕਾਂਗਰਸ ਦੀ ਰਵਾਇਤੀ ਹਮਾਇਤੀ ਰਹੀ। ਉਸ ਸਮੇਂ ਤੱਕ ਪਬਲਿਕ ਸੈਕਟਰ ਦੇ ਪੂੰਜੀਵਾਦ ਦਾ ਜ਼ਮਾਨਾ ਸੀ। ਨਹਿਰੂ ਦੇ ਜ਼ਮਾਨੇ ਦੇ ਪਰਛਾਵੇਂ ਅਜੇ ਪੂਰੀ ਤਰ੍ਹਾਂ ਧੁੰਦਲੇ ਨਹੀਂ ਹੋਏ ਸਨ। ਅਜ਼ਾਦੀ ਦੇ ਬਾਅਦ ਖੁਸ਼ਹਾਲੀ ਪ੍ਰਗਤੀ ਅਤੇ ਵਿਕਾਸ ਦੇ ਜੋ ਸੁਪਨੇ ਪਬਲਿਕ ਸੈਕਟਰ, ਬੈਂਕਾਂ ਦੇ ਕੌਮੀਕਰਨ ਅਤੇ "ਸਮਾਜਵਾਦ" ਅਤੇ ਕਲਿਆਣਕਾਰੀ ਰਾਜ ਦੇ ਨਾਅਰੇ ਨਾਲ ਦਿਖਾਏ ਗਏ ਸਨ, ਉਹ ਟੁੱਟਣੇ ਸ਼ੁਰੂ ਹੋ ਚੁੱਕੇ ਸਨ ਪਰ ਅਜੇ ਗਾਇਬ ਨਹੀਂ ਹੋਏ ਸਨ। 1980 ਦੇ ਦਹਾਕੇ ਦੇ ਅੱਧ ਤੱਕ ਭਾਰਤੀ ਪੂੰਜੀਵਾਦ ਪਬਲਿਕ ਸੈਕਟਰ ਵਾੜ ਦੇ ਅੰਦਰ–ਅੰਦਰ ਵੱਡਾ ਹੁੰਦਾ ਭਾਰਤੀ ਪੂੰਜੀਵਾਦ ਤੰਗ ਹੋਣ ਲੱਗਾ ਸੀ। 1947 ਤੋਂ 1980 ਤੱਕ ਦੇ ਦੌਰ ਵਿੱਚ ਪਬਲਿਕ ਸੈਕਟਰ ਭਾਰਤੀ ਪੂੰਜੀਵਾਦ ਦੀ ਜ਼ਰੂਰਤ ਸੀ। ਗੁਲਾਮੀ ਕਾਰਨ ਬੌਣੇ ਅਤੇ ਅੱਧਮਰੀ ਹੋਈ ਪੂੰਜੀਪਤੀ ਜਮਾਤ ਨੂੰ ਆਪਣੇ ਪੈਰਾਂ ’ਤੇ ਖੜ੍ਹਾ ਕਰਨ ਲਈ ਪਹਿਲਾਂ ਰਾਜ ਨੇ ਹੀ ਇੱਕ ਵੱਡੇ ਪੂੰਜੀਪਤੀ ਦੀ ਭੂਮਿਕਾ ਅਦਾ ਕਰਨੀ ਸੀ। ਇਹੀ ਸਮਾਂ ਇੰਸਪੈਕਟਰ ਰਾਜ ਅਤੇ ਲਾਈਸੈਂਸੀ ਰਾਜ ਦਾ ਸੀ। ਬਾਅਦ ਵਿੱਚ ਪਬਲਿਕ ਸੈਕਟਰ ਦਾ ਇਹ ਪਿੰਜਰਾ ਜੋ ਪਹਿਲਾਂ ਪੂੰਜੀਪਤੀ ਜਮਾਤ ਦੀ ਸੁਰੱਖਿਆ ਲਈ ਬਣਾਇਆ ਗਿਆ ਸੀ ਉਸਦੇ ਅੱਗੇ ਵਿਕਾਸ ਵਿੱਚ ਰੁਕਾਵਟ ਬਣਨ ਲੱਗਿਆ। ਭਾਰਤੀ ਨਿੱਜੀ ਪੂੰਜੀ ਤੋਂ ਹੁਣ ਇਸ ਪਿੰਜਰੇ ਵਿੱਚ ਠੀਕ ਤਰ੍ਹਾਂ ਸਾਹ ਨਹੀਂ ਲਿਆ ਜਾ ਰਿਹਾ ਸੀ ਅਤੇ ਉਸਨੂੰ ਖੁੱਲ੍ਹੇ ਬਜ਼ਾਰ ਅਤੇ ਖੁੱਲ੍ਹੇ ਮੁਕਾਬਲੇ ਦੀ ਲੋੜ ਮਹਿਸੂਸ ਹੋਣ ਲੱਗੀ ਸੀ। ਜੇ ਇਹ

ਨਾ ਹੁੰਦਾ ਤਾਂ ਪੂੰਜੀ ਦੇ ਜੀਵਨ ਦੇ ਲਈ ਖਤਰਨਾਕ ਹੁੰਦਾ। ਨਤੀਜੇ ਵਜੋਂ ਭਾਰਤੀ ਪੂੰਜੀਪਤੀ ਜਮਾਤ ਦੇ ਨੁਮਾਇੰਦੇ ਭਾਰਤੀ ਰਾਜ ਦੀਆਂ ਕੰਧਾਂ ਨੂੰ ਢਾਹੁੰਣਾ ਸ਼ੁਰੂ ਕੀਤਾ। ਜਦ ਤੱਕ ਕਲਿਆਣਕਾਰੀ ਪਬਲਿਕ ਸੈਕਟਰ ਵਾਲ਼ੇ ਰਾਜ ਦਾ ਢਾਂਚਾ ਕਾਇਮ ਸੀ, ਜੀਵਨ ਨਿੱਕੀ-ਪੂੰਜੀਪਤੀ ਜਮਾਤ ਲਈ ਮੁਕਾਬਲਤਨ ਸੌਖਾ ਸੀ ਅਤੇ ਅਸੁਰੱਖਿਆ ਅਤੇ ਅਨਿਸ਼ਚਿਤਤ ਉਹਦੇ ਲਈ ਓਨੀ ਵੱਧ ਨਹੀਂ ਸੀ। ਪਰ ਜਿਵੇਂ ਹੀ ਉਦਾਰੀਕਰਨ ਅਤੇ ਨਿੱਜੀਕਰਨ ਦੀਆਂ ਨੀਤੀਆਂ ਲਾਗੂ ਹੋਣੀਆਂ ਸ਼ੁਰੂ ਹੋਈਆਂ ਉਵੇਂ ਹੀ ਉਹਦਾ ਸੇਕ ਇਨ੍ਹਾਂ ਜਮਾਤਾਂ ਤੱਕ ਵੀ ਪੁੱਜਣ ਲੱਗਿਆ। ਘੱਟ ਹੀ ਲੋਕ ਜਾਣਦੇ ਹਨ ਕਿ ਭਾਰਤੀ ਪੂੰਜੀਵਾਦੀ ਰਾਜ ਨੇ ਪਹਿਲੀ ਵਾਰ 'ਨਵੀਂ ਆਰਥਿਕ ਨੀਤੀ' ਦੇ ਜੁਮਲੇ ਦੀ ਵਰਤੋਂ 1991 ਵਿੱਚ ਨਰਸਿੰਮਹਾ ਰਾਓ-ਮਨਮੋਹਨ ਸਿੰਘ ਦੀ ਸਰਕਾਰ ਦੌਰਾਨ ਨਹੀਂ ਕੀਤਾ ਸੀ। 1985 ਵਿੱਚ ਰਾਜੀਵ ਗਾਂਧੀ ਦੀ ਸਰਕਾਰ ਦੌਰਾਨ ਪਹਿਲੀ ਵਾਰ ਆਰਥਿਕ ਨੀਤੀ ਦਾ ਨਾਂ ਲਿਆ ਗਿਆ ਅਤੇ ਉਦਾਰੀਕਰਨ ਅਤੇ ਨਿੱਜੀਕਰਨ ਦੀ ਗੱਲ ਕਹੀ ਗਈ। ਰਾਜੀਵ ਗਾਂਧੀ ਸਾਰੀਆਂ ਸਭਾਵਾਂ ਅਤੇ ਭੀੜ-ਭੜੱਕੇ ਵਿੱਚ ਲਾਈਸੈਂਸੀ ਰਾਜ ਅਤੇ ਇੰਸਪੈਕਟਰ ਰਾਜ ਨੂੰ ਵਿਕਾਸ-ਵਿਰੋਧੀ ਕਰਾਰ ਦਿੰਦੇ ਸਨ ਅਤੇ ਉਦਾਰੀਕਰਨ ਵੱਲ ਇਸ਼ਾਰਾ ਕਰਦੇ ਸਨ। 1986 ਵਿੱਚ ਨਵੀਂ ਸਿੱਖਿਆ ਨੀਤੀ ਰਾਹੀਂ ਇਸ ਕੰਮ ਨੂੰ ਅੱਗੇ ਵਧਾਇਆ ਗਿਆ। ਇਸਦੇ ਬਾਅਦ 1991 ਵਿੱਚ ਇਹ ਪ੍ਰਕਿਰਿਆ ਪਬਲਿਕ ਸੈਕਟਰ ਪੂੰਜੀਵਾਦ ਦੇ ਭਿਅੰਕਰ ਆਰਥਿਕ ਸੰਕਟ ਦੇ ਬਾਅਦ ਪੂੰਜੀਪਤੀ ਜਮਾਤ ਨੇ ਖੁੱਲ੍ਹੇਆਮ ਸ਼ੁਰੂ ਕੀਤੀ। ਇਸਦੇ ਸੂਤਰਧਾਰ ਸਨ ਉਦੋਂ ਦੇ ਵਿੱਤ ਮੰਤਰੀ ਮਨਮੋਹਨ ਸਿੰਘ ਜੋ ਅੱਜ ਦੇਸ਼ ਦੇ ਪ੍ਰਧਾਨਮੰਤਰੀ ਹਨ। ਉਦੋਂ ਤੋਂ ਲਗਭਗ 18 ਸਾਲ ਲੰਘ ਚੁੱਕੇ ਹਨ। ਪਰ ਨਵੀਂ ਆਰਥਿਕ ਨੀਤੀ ਦੀ ਸ਼ੁਰੂਆਤ 1980 ਦੇ ਦਹਾਕੇ ਦੇ ਅੱਧ ਨੂੰ ਮੰਨਿਆ ਜਾਣਾ ਚਾਹੀਦਾ ਹੈ। ਜੇਕਰ ਅਸੀਂ ਇੰਝ ਸਮਝਦੇ ਹਾਂ ਉਦਾਰੀਕਰਨ ਦੀਆਂ ਨੀਤੀਆਂ ਨੂੰ ਲਾਗੂ ਹੋਣ ਦੀ ਸ਼ੁਰੂਆਤ ਹੋਏ ਲਗਭਗ 25 ਸਾਲ ਲੰਘ ਚੁੱਕੇ ਹਨ। ਇਸ ਦੌਰਾਨ ਪੂਰੇ ਦੇਸ਼ ਵਿੱਚ ਗਰੀਬੀ ਅਤੇ ਬੇਰੁਜ਼ਗਾਰੀ ਅਣਕਿਆਸੀ ਰਫ਼ਤਾਰ ਨਾਲ਼ ਵਧੀ ਹੈ। 1980 ਦੇ ਦਹਾਕੇ ਦੇ ਆਉਂਦੇ-ਆਉਂਦੇ ਮੱਧ ਵਰਗ ਅਤੇ ਨਿੱਕੀ ਪੂੰਜੀਪਤੀ ਜਮਾਤ ਅਤੇ ਨਾਲ਼ ਆਮ ਲੋਕਾਂ ਦੇ ਸਾਰੇ ਸੁਪਨੇ ਵੀ ਮਿੱਟੀ 'ਚ ਮਿਲਣ ਲੱਗੇ ਸਨ ਜਿਸਨੇ ਆਮ ਲੋਕਾਂ ਵਿੱਚ ਇੱਕ ਨਿਰਾਸ਼ਾ ਨੂੰ ਜਨਮ ਦਿੱਤਾ ਸੀ। ਦੇਸ਼ੀ ਅਤੇ ਛੋਟੇ ਉਦਯੋਗ ਧੰਦਿਆਂ ਦੇ ਹਿੱਤ ਦੀ ਗੱਲ ਕਰਦੇ ਹੋਏ ਭਾਜਪਾ ਨੇ ਵੀ ਆਪਣੀ ਗਠਜੋੜ ਸਰਕਾਰ ਦੇ ਸਮੇਂ ਵਿੱਚ ਵਿਸ਼ਵੀਕਰਨ, ਉਦਾਰੀਕਰਨ ਅਤੇ ਨਿੱਜੀਕਰਨ ਦੀਆਂ ਨੀਤੀਆਂ ਨੂੰ ਤੇਜ਼ ਰਫਤਾਰ ਨਾਲ਼ ਲਾਗੂ ਕੀਤਾ। ਸਗੋਂ ਭਾਜਪਾ ਦੀ ਅਗਵਾਈ ਵਿੱਚ ਹੀ ਪਹਿਲੀ ਵਾਰ **ਵਿਨੀਵੇਸ਼ ਮੰਤਰਾਲਾ ਅਰੁਣ ਸ਼ੌਰੀ** ਦੀ ਅਗਵਾਈ 'ਚ ਬਣਾਇਆ ਗਿਆ, ਜਿਸਨੂੰ ਕਾਇਦੇ ਨਾਲ਼ ਨਿੱਜੀਕਰਨ-ਬੇਰੁਜ਼ਗਾਰੀ ਮੰਤਰਾਲਾ ਕਿਹਾ ਜਾਣਾ ਚਾਹੀਦਾ ਹੈ। ਛੋਟੀ ਪੂੰਜੀ ਦੀ ਗੱਲ ਕਰਦੇ ਹੋਏ ਭਾਜਪਾ ਨੇ ਵੱਡੀ ਪੂੰਜੀ ਦੀ ਕਿਸੇ ਵੀ ਪਾਰਟੀ ਨਾਲ਼ੋਂ ਵੱਧ ਚਾਕਰੀ ਕੀਤੀ। ਅਜਿਹੇ ਸਮੇਂ ਫਰਾਂਸੀਸੀ ਮਾਰਕਸਵਾਦੀ ਇਤਿਹਾਸਕਾਰ **ਡੇਨੀਅਲ ਗੁਏਰਿਨ** ਦਾ ਇਹ ਕਥਨ ਸੁੱਤੇ ਸਿੱਧ ਹੀ ਯਾਦ ਆਉਂਦਾ ਹੈ —"**ਫਾਸੀਵਾਦ ਨਾ ਕੇਵਲ ਵੱਡੀ ਪੂੰਜੀ ਦਾ ਚਾਕਰ ਹੁੰਦਾ ਹੈ ਸਗੋਂ ਨਾਲ਼ ਹੀ ਇਹ ਨਿੱਕੀ ਪੂੰਜੀਪਤੀ ਜਮਾਤ ਦਾ ਰਹੱਸਵਾਦੀ ਉਭਾਰ ਵੀ**

**ਹੁੰਦਾ ਹੈ।''** ਵਿਸ਼ਵੀਕਰਨ ਅਤੇ ਉਦਾਰੀਕਰਨ ਦੇ 25 ਸਾਲਾਂ ਦੇ ਵੱਡੇ ਪੱਧਰ 'ਤੇ ਛੋਟੀਆਂ ਪੂੰਜੀਪਤੀ ਜਮਾਤਾਂ ਨੂੰ ਉਜਾੜਿਆ, ਛੋਟੇ ਪੱਧਰ ਦੇ ਉਤਪਾਦਕਾਂ, ਦੁਕਾਨਦਾਰਾਂ ਤਨਖਾਹਦਾਰਾਂ ਨੂੰ ਉਜਾੜਿਆ ਅਤੇ ਨਾਲ਼ ਹੀ ਪੇਂਡੂ ਨਿੱਕੀ ਪੂੰਜੀਪਤੀ ਜਮਾਤ ਨੂੰ ਵੀ ਉਜਾੜਿਆ ਹੈ। ਵੱਡੇ ਪੱਧਰ 'ਤੇ ਲੋਕ ਸੜਕਾਂ 'ਤੇ ਆ ਗਏ ਅਤੇ ਜੋ ਸੜਕਾਂ 'ਤੇ ਨਹੀਂ ਆਏ, ਉਨ੍ਹਾਂ ਦੇ ਸਿਰ 'ਤੇ ਵੀ ਲਗਾਤਾਰ ਛਾਂਟੀ ਅਤੇ ਤਾਲਾਬੰਦੀ, ਨੌਕਰੀ ਤੋਂ ਕੱਢ ਦਿੱਤੇ ਜਾਣ, ਠੇਕੇ 'ਤੇ ਕਰ ਦਿੱਤੇ ਜਾਣ ਦੀ ਤਲਵਾਰ ਲਟਕਦੀ ਰਹਿੰਦੀ ਹੈ। ਯਾਨੀ ਪੂਰੀ ਨਿੱਕੀ ਪੂੰਜੀਪਤੀ ਜਮਾਤ ਦੇ ਸਾਹਮਣੇ ਭਵਿੱਖ ਦੀ ਅਸੁਰੱਖਿਆ ਅਤੇ ਅਨਿਸ਼ਚਿਤਤਾ ਬੇਹੱਦ ਤੇਜ਼ ਰਫ਼ਤਾਰ ਨਾਲ਼ ਵਧੀ ਹੈ। ਅਜਿਹੇ ਸਮੇਂ ਜੇਕਰ ਕੋਈ ਇਨਕਲਾਬੀ ਤਾਕਤ ਆਮ ਲੋਕਾਂ ਅਤੇ ਇਨ੍ਹਾਂ ਜਮਾਤਾਂ ਵਿੱਚ ਇਹ ਗੱਲ ਜਚਾਉਣ ਲਈ ਮੌਜੂਦ ਨਹੀਂ ਹੈ ਕਿ ਇਸ ਸਾਰੀ ਅਸੁਰੱਖਿਆ ਅਤੇ ਅਨਿਸ਼ਚਿਤਤਾ ਦਾ ਅਸਲੀ ਜ਼ਿੰਮੇਵਾਰ ਪੂੰਜੀਵਾਦ ਹੈ, ਪੂੰਜੀਵਾਦੀ ਪ੍ਰਬੰਧ ਦੇ ਘੇਰੇ ਅੰਦਰ ਨਿੱਕੀ ਪੂੰਜੀਪਤੀ ਜਮਾਤ ਦੀ ਇਹ ਹੋਣੀ ਹੈ ਕਿ ਉਹਦੇ ਮੁੱਠੀਭਰ ਹਿੱਸੇ ਨੇ ਉੱਪਰ ਵੱਲ ਜਾਣਾ ਹੈ ਅਤੇ ਬਾਕੀ ਵੱਡੇ ਹਿੱਸੇ ਨੇ ਪ੍ਰੋਲੇਤਾਰੀ ਅਤੇ ਅਰਧ ਪ੍ਰੋਲੇਤਾਰੀ ਦੀ ਲਾਈਨ ਵਿੱਚ ਸ਼ਾਮਿਲ ਹੋ ਜਾਣਾ ਹੈ ਤਾਂ ਨਿਸ਼ਚਿਤ ਰੂਪ ਨਾਲ਼ ਉਹਦੇ ਅੰਦਰ ਇੱਕ ਪਿਛਾਖੜ ਦੀ ਜ਼ਮੀਨ ਵੀ ਮੌਜੂਦ ਰਹਿੰਦੀ ਹੈ ਜੋ ਲੰਬੀ ਅਸੁਰੱਖਿਆ ਅਤੇ ਅਨਿਸ਼ਚਿਤਤਾ ਕਾਰਨ ਪੈਦਾ ਹੋਈ ਚਿੜਚਿੜਾਹਟ ਅਤੇ ਨਿਰਾਸ਼ਾ ਨਾਲ਼ ਤਿਆਰ ਹੁੰਦੀ ਹੈ। ਇਸੇ ਜ਼ਮੀਨ ਦਾ ਫਾਇਦਾ ਫਾਸੀਵਾਦੀ ਤਾਕਤਾਂ ਲੈਂਦੀਆਂ ਹਨ ਅਤੇ ਉਨ੍ਹਾਂ ਨੇ ਭਾਰਤ ਵਿੱਚ ਵੀ ਲਿਆ। ਇਸ ਪੂਰੇ ਗੁੱਸੇ ਦਾ ਨਿਸ਼ਾਨਾ ਸੰਘ ਨੇ ਘੱਟਗਿਣਤੀ ਨੂੰ ਅਤੇ ਖ਼ਾਸ ਕਰ ਮੁਸਲਮਾਨਾਂ ਅਤੇ ਰਫਿਊਜੀਆਂ ਨੂੰ ਬਣਾਇਆ। ਖੜ੍ਹੋਤ ਦੀ ਹਾਲਤ ਵਿੱਚ ਲੋਕਾਂ ਦੇ ਗੁੱਸੇ ਨੂੰ ਗੈਰ-ਤਰਕਸ਼ੀਲ ਅਤੇ ਪਿਛਾਖੜੀ ਰਾਹ 'ਤੇ ਲੈ ਜਾਣਾ ਫਾਸੀਵਾਦੀਆਂ ਲਈ ਖਾਸ ਤੌਰ 'ਤੇ ਆਸਾਨ ਹੁੰਦਾ ਹੈ। ਸੰਘ ਇਹਦੀ ਪਿੱਠਭੂਮੀ ਤਾਂ ਆਪਣੇ ਜਨਮ ਦੇ ਬਾਅਦ ਤੋਂ ਹੀ ਤਿਆਰ ਕਰ ਰਿਹਾ ਸੀ। ਆਪਣੀਆਂ ਸ਼ਾਖਾਵਾਂ, ਸੱਭਿਆਚਾਰਕ ਕੇਂਦਰਾਂ, ਸ਼ਿਸ਼ੂ ਮੰਦਰਾਂ ਵਿੱਚ ਲਗਾਤਾਰ ਮੁਸਲਮਾਨਾਂ ਨੂੰ ਅਤੀਤ ਤੋਂ ਲੈ ਕੇ ਵਰਤਮਾਨ ਤੱਕ ਹਿੰਦੂਆਂ ਦੀਆਂ ਸਾਰੀਆਂ ਤਕਲੀਫਾਂ ਦਾ ਜ਼ਿੰਮੇਵਾਰ ਠਹਿਰਾਇਆ ਜਾ ਰਿਹਾ ਸੀ। **1980 ਦੇ ਬਾਅਦ ਦਿਮਾਗਾਂ ਵਿੱਚ ਬੀਜੇ ਹੋਏ ਜ਼ਹਿਰ ਦੇ ਇਸ ਬੀਜ ਦੇ ਪੁੰਗਰਨ ਲਈ ਸਾਰੇ ਅਨੁਕੂਲ ਹਾਲਾਤ ਪੈਦਾ ਹੋਣ ਲੱਗੇ।** ਇਹੀ ਕਾਰਨ ਹੈ ਕਿ ਸੰਘ ਦੀ ਮੌਜੂਦਗੀ ਤਾਂ ਅਜ਼ਾਦੀ ਦੇ ਬਾਅਦ ਤੋਂ ਲਗਾਤਾਰ ਬਣੀ ਰਹੀ ਸੀ ਅਤੇ ਫਿਰਕੂ ਤਣਾਅ ਫੈਲਾਉਣ ਵਿੱਚ ਹਮੇਸ਼ਾ ਉਹਦੀ ਭੂਮਿਕਾ ਰਹੀ ਸੀ, ਪਰ 1980 ਦੇ ਪਹਿਲਾਂ ਤੱਕ ਸੰਘ ਨੂੰ ਇੱਕ ਬਾਹਮਣ-ਬਾਣੀਆ ਜੱਥੇਬੰਦੀ ਦੇ ਰੂਪ ਵਿੱਚ ਜਾਣਿਆ ਜਾਂਦਾ ਸੀ। ਪਰ 1980 ਦੇ ਬਾਅਦ ਸੰਘ ਦੀ ਅਪੀਲ ਕਿਤੇ ਜ਼ਿਆਦਾ ਵਿਆਪਕ ਹੋਈ ਅਤੇ ਫਾਸੀਵਾਦ ਦਾ ਉਭਾਰ ਇੱਕ ਵਰਤਾਰੇ ਦੇ ਰੂਪ ਵਿੱਚ ਅਸਲੀਅਤ ਬਣ ਕੇ ਉਭਰਿਆ। ਰਾਮ ਜਨਮਭੂਮੀ ਲਹਿਰ, ਰੱਥ ਯਾਤਰਾਵਾਂ, ਬਾਬਰੀ ਮਸਜਿਦ ਦੀ ਤਬਾਹੀ, 1991 ਦੇ ਸੰਕਟ ਦੇ ਬਾਅਦ ਅਤੇ 1995 ਤੱਕ ਉਦਾਰੀਕਰਨ-ਨਿੱਜੀਕਰਨ ਦੇ ਤਬਾਹਕੁਨ ਸਿੱਟਿਆਂ ਬਾਅਦ ਭਾਰਤ ਵਿੱਚ ਫਾਸੀਵਾਦੀ ਲਹਿਰ ਹਿੰਦੂਵਾਦੀ, ਸਵਦੇਸ਼ਵਾਦ, ਕੌਮਵਾਦ ਦੇ ਲਬਾਦੇ ਵਿੱਚ ਕਿਤੇ ਵੱਧ ਤਾਕਤਵਰ ਹੋ ਕੇ ਉਭਰਿਆ। 1980 ਦੇ ਬਾਅਦ ਫਾਸੀਵਾਦ

ਦਾ ਇੱਕ ਲਹਿਰ ਦੀ ਸ਼ਕਲ ਵਿੱਚ ਆਉਣਾ ਕੋਈ ਸੰਯੋਗ ਨਹੀਂ ਸੀ (**ਇੱਥੇ ਇਹ ਸਪੱਸ਼ਟ ਕਰ ਦੇਣਾ ਜ਼ਰੂਰੀ ਹੈ ਕਿ 'ਲਹਿਰ' ਸ਼ਬਦ ਦਾ ਉਪਯੋਗ ਸਦਾ ਇੰਵ ਕੀਤਾ ਜਾਂਦਾ ਹੈ ਜਿਵੇਂ ਉਹ ਕੋਈ ਜ਼ਰੂਰੀ ਰੂਪ ਨਾਲ਼ ਹਾਂ ਪੱਖ ਵਸਤੂ ਹੋਵੇ, ਜਦੋਂਕਿ ਇਸ ਸ਼ਬਦ ਵਿੱਚ ਅਜਿਹਾ ਕੁੱਝ ਨਹੀਂ ਹੈ ਜੋ ਇਹਨੂੰ ਖੁਦ ਵਿੱਚ ਹਾਂ-ਪੱਖੀ ਬਣਾ ਦਿੰਦਾ ਹੋਵੇ। ਇਹ ਨਿਰਭਰ ਕਰਦਾ ਹੈ ਉਹ ਲਹਿਰ ਕਿਸਦੀ ਹੈ ਅਤੇ ਜਿਸਦੀ ਅਗਵਾਈ ਹੇਠ ਹੈ**) ਇਹ ਆਰਥਿਕ ਅਤੇ ਭੌਤਿਕ ਤੌਰ 'ਤੇ ਫਾਸੀਵਾਦ ਦੀ ਜ਼ਮੀਨ ਦੇ ਮਜ਼ਬੂਤ ਹੋਣ ਦੇ ਕਾਰਨ ਲਹਿਰ ਦੀ ਸ਼ਕਲ ਅਖਤਿਆਰ ਕਰ ਸਕਿਆ ਸੀ।

ਉਦਾਰੀਕਰਨ ਅਤੇ ਨਿੱਜੀਕਰਨ ਦੇ ਇੱਕ ਚੌਥਾਈ ਸਦੀ ਨੇ ਭਾਰਤੀ ਸਮਾਜ ਵਿਚ ਵੀ ਲੋਕਾਂ ਨੂੰ ਵੱਡੇ ਪੱਧਰ 'ਤੇ ਆਪਣੀ ਜਗ੍ਹਾ ਜ਼ਮੀਨ ਅਤੇ ਕੰਮ-ਧੰਦੇ ਤੋਂ ਉਜਾੜ ਕੇ ਉਵੇਂ ਦੀ ਹੀ ਅਸੁਰੱਖਿਆ ਅਤੇ ਅਨਿਸ਼ਚਿਤਤਾ ਦਾ ਮਾਹੌਲ ਨਿੱਕੀ ਪੂੰਜੀਪਤੀ ਜਮਾਤ, ਮਜ਼ਦੂਰ ਜਮਾਤ ਅਤੇ ਹੋਰ ਮੱਧ ਜਮਾਤਾਂ ਵਿੱਚ ਪੈਦਾ ਕੀਤਾ ਜੋ ਜਰਮਨੀ ਵਿੱਚ 20 ਸਾਲਾਂ ਦੇ ਤੇਜ਼ ਉਦਯੋਗੀਕਰਨ ਦੇ ਬਾਅਦ ਪੈਦਾ ਹੋਇਆ ਸੀ। ਇਹ ਸੱਚ ਹੈ ਕਿ ਇਸ ਪ੍ਰਕਿਰਿਆ ਦਾ ਪੈਮਾਨਾ ਓਨਾ ਜ਼ਿਆਦਾ ਨਹੀਂ ਜਿੰਨਾ ਕਿ ਇਹ ਜਰਮਨੀ ਵਿੱਚ ਸੀ। ਕੁੱਝ ਮਾਰਕਸਵਾਦੀ ਸਿਧਾਂਤਕਾਰ ਇਹ ਗੱਲ ਸਮਝ ਨਹੀਂ ਸਕੇ। ਅਜਿਹੇ ਹੀ ਇੱਕ ਸਿਧਾਂਤਕਾਰ **ਪ੍ਰਭਾਤ ਪਟਨਾਇਕ** ਅਤੇ ਉਨ੍ਹਾਂ ਨਾਲ਼ **ਏਜਾਜ਼ ਅਹਿਮਦ** ਇਸ ਤੱਥ 'ਤੇ ਕਾਫੀ ਹੈਰਾਨ ਦਿਖਾਈ ਦਿੰਦੇ ਹਨ ਕਿ ਭਾਰਤ ਵਿੱਚ ਉਦਯੋਗੀਕਰਨ ਉਨ੍ਹਾਂ ਤੇਜ਼ ਤਾਂ ਨਹੀਂ ਜਿੰਨਾ ਕਿ ਜਰਮਨੀ ਵਿੱਚ ਸੀ (ਸਿੱਟੇ ਵਜੋਂ ਭਾਰਤ ਵਿੱਚ ਬੇਰੁਜ਼ਗਾਰੀ, ਉਜਾੜਾ ਅਤੇ ਗਰੀਬੀ ਵੀ ਤੇਜ਼ ਰਫ਼ਤਾਰ ਨਾਲ਼ ਪੈਦਾ ਨਹੀਂ ਹੋਈ ਸੀ ਜਿੰਨੀ ਤੇਜ਼ ਰਫ਼ਤਾਰ ਨਾਲ਼ ਜਰਮਨੀ ਵਿੱਚ) ਫਿਰ ਭਾਰਤ ਵਿੱਚ ਇਹਨੇ ਫਾਸੀਵਾਦੀ ਉੱਭਾਰ ਨੂੰ ਜਨਮ ਕਿਵੇਂ ਦਿੱਤਾ? ਪਰ ਉਹ ਭੁੱਲ ਜਾਂਦੇ ਹਨ ਕਿ ਭਾਰਤ ਦੇ ਬਸਤੀਵਾਦੀ ਇਤਿਹਾਸ ਦੇ ਕਾਰਨ ਭਾਰਤੀ ਸਮਾਜ ਨੂੰ ਲਮਕਵੀਂ ਅਤੇ ਭਿਅੰਕਰ ਰੂਪ ਨਾਲ਼ ਫੈਲੀ ਹੋਈ ਗਰੀਬੀ ਅਤੇ ਬੇਰੁਜ਼ਗਾਰੀ ਵਿਰਾਸਤ ਵਿੱਚ ਮਿਲ਼ੀ ਸੀ। ਇੱਥੇ ਗਰੀਬੀ ਅਤੇ ਬੇਰੁਜ਼ਗਾਰੀ ਪਹਿਲਾਂ ਤੋਂ ਹੀ ਜੜ੍ਹ ਜਮਾਈ ਹੋਏ ਸੀ ਜਿਸ ਨੂੰ ਨਿੱਜੀਕਰਨ ਅਤੇ ਉਦਾਰੀਕਰਨ ਨੇ ਹੋਰ ਭਿਅੰਕਰ ਰੂਪ ਦੇ ਦਿੱਤਾ। ਜਰਮਨੀ ਜਾਂ ਇਟਲੀ ਦੇ ਸਮਾਜ ਵਾਂਗ ਇਹ ਸਮੱਸਿਆਵਾਂ ਕਿਸੇ ਇੱਕ ਉਦਯੋਗੀਕਰਨ ਦੇ ਦੌਰ ਦੀ ਹੀ ਪੈਦਾਵਾਰ ਨਹੀਂ ਸਨ, ਇਹ ਪਹਿਲਾਂ ਤੋਂ ਮੌਜੂਦ ਸਨ ਜੋ ਕੰਮ ਜਰਮਨੀ ਅਤੇ ਇਟਲੀ ਵਿੱਚ ਤੇਜ਼ ਉਦਯੋਗੀਕਰਨ ਦੀ ਪ੍ਰਕਿਰਿਆ ਨੇ ਕੀਤਾ ਸੀ ਉਹ ਕੰਮ ਇੱਥੇ ਵਿਸ਼ਵੀਕਰਨ, ਉਦਾਰੀਕਰਨ ਅਤੇ ਨਿੱਜੀਕਰਨ ਦੀਆਂ ਪ੍ਰਕਿਰਿਆਵਾਂ ਨੇ ਕੀਤਾ— ਪੂਰੇ ਸਮਾਜ ਵਿਚ ਅਸੁਰੱਖਿਆ ਅਤੇ ਅਨਿਸ਼ਚਿਤਤਾ ਦੇ ਮਾਹੌਲ ਨੂੰ ਪੈਦਾ ਕਰਕੇ ਫਾਸੀਵਾਦੀ ਪਿਛਾਖੜ ਦੀ ਜ਼ਮੀਨ ਨੂੰ ਪੈਦਾ ਕਰਨਾ।

ਕੁੱਝ ਮਾਰਕਸਵਾਦੀ ਸਿਧਾਂਤਕਾਰਾਂ ਨੇ ਜਰਮਨੀ ਅਤੇ ਇਟਲੀ ਨਾਲ਼ੋਂ ਇੱਕ ਹੋਰ ਫਰਕ ਵੱਲ ਇਸ਼ਾਰਾ ਕੀਤਾ ਹੈ। ਇਨ੍ਹਾਂ ਲੋਕਾਂ ਦਾ ਕਹਿਣਾ ਹੈ ਕਿ ਜਰਮਨੀ ਅਤੇ ਇਟਲੀ ਵਿੱਚ ਜਿਸ ਵੇਲ਼ੇ ਫਾਸੀਵਾਦੀ ਉਭਾਰ ਹੋਇਆ ਉਸ ਸਮੇਂ ਇੱਕ ਸ਼ਕਤੀਸ਼ਾਲੀ ਸਮਾਜਵਾਦੀ ਦੇਸ਼ ਅਤੇ ਨਾਲ਼ ਹੀ ਇਨ੍ਹਾਂ ਦੇਸ਼ਾਂ ਵਿੱਚ ਸ਼ਕਤੀਸਾਲੀ ਕਮਿਊਨਿਸਟ ਲਹਿਰਾਂ ਮੌਜੂਦ ਸਨ। ਜਰਮਨੀ ਅਤੇ ਇਟਲੀ ਵਿੱਚ ਵੱਡੇ ਪੂੰਜੀਪਤੀਆਂ ਨੇ ਬੇਹੱਦ ਉਤਸ਼ਾਹ ਨਾਲ਼ ਫਾਸੀਵਾਦ ਦਾ

ਸਾਥ ਦਿੱਤਾ ਇਸਦਾ ਇੱਕ ਕਾਰਨ ਇਹ ਵੀ ਸੀ ਕਿ ਉਹ ਸਮਾਜਵਾਦ ਅਤੇ ਤਿਆਰ-ਬਰਤਿਆਰ ਮਜ਼ਦੂਰ ਇਨਕਲਾਬਾਂ ਤੋਂ ਡਰੇ ਹੋਏ ਸਨ। ਭਾਰਤ ਵਿੱਚ ਅਜਿਹਾ ਨਹੀਂ ਹੈ। ਪਰ ਭਾਰਤ ਵਿੱਚ ਵੱਡੇ ਪੂੰਜੀਪਤੀਆਂ ਨੇ ਇੰਨੇ ਉਤਸ਼ਾਹ ਨਾਲ਼ ਫਾਸੀਵਾਦ ਦਾ ਸਾਥ ਦਿੱਤਾ ਵੀ ਨਹੀਂ ਹੈ। ਇਹਨੇ ਕਦੇ ਕਦੇ ਅਲੱਗ-ਅਲੱਗ ਮੌਕਿਆਂ ’ਤੇ ਭਾਜਪਾ ਦਾ ਸਾਥ ਦਿੱਤਾ ਪਰ ਪੂੰਜੀਪਤੀਆਂ ਨੇ ਸਮੇਂ ਅਤੇ ਲੋੜ ਮੁਤਾਬਿਕ ਕਾਂਗਰਸ ਦਾ ਵੀ ਸਾਥ ਦਿੱਤਾ ਹੈ। ਮਿਸਾਲ ਵਜੋਂ, ਅੱਜ ਕਲਿਆਣਕਾਰੀ ਰਾਜ ਅਤੇ ਨੀਤੀਆਂ ਦੀ ਲੋੜ ਹੈ। ਇਸ ਗੱਲ ਨੂੰ ਪੂੰਜੀਪਤੀਆਂ ਦਾ ਇੱਕ ਵੱਡਾ ਹਿੱਸਾ ਵੀ ਸਮਝ ਰਿਹਾ ਹੈ। ਸੰਯੁਕਤ ਪ੍ਰਗਤੀਸ਼ੀਲ ਗਠਜੋੜ ਸਰਕਾਰ ਦੇ ਬਣਾਉਟੀ ਸੁਧਾਰਵਾਦ ਨੂੰ ਪੂੰਜੀਵਾਦੀ ਅਜੇ ਹਮਾਇਤ ਦੇ ਰਹੇ ਹਨ। ਦੂਜੀ ਗੱਲ ਇਹ ਹੈ ਕਿ ਇਹ ਸਰਕਾਰ ਇਨਕਲਾਬੀ ਤਾਕਤਾਂ ਉੱਪਰ ਸ਼ਿਕੰਜਾ ਕੱਸਣ ਦਾ ਕੰਮ ਵੀ ਕਰ ਰਹੀ ਹੈ। ਨਰੇਗਾ ਅਤੇ ਖਾਧ ਸੁਰੱਖਿਆ ਵਰਗੀਆਂ ਕੁੱਝ ਨੀਤੀਆਂ ਨਾਲ਼ ਸਰਕਾਰ ਉਦਾਰੀਕਰਨ ਅਤੇ ਨਿੱਜੀਕਰਨ ਨੂੰ ਖੁੱਲ੍ਹੇ ਤੌਰ ’ਤੇ ਜਾਰੀ ਰੱਖ ਰਹੀ ਹੈ ਅਤੇ ਉਸਦੇ ਕੋਲ਼ ਅਜੇ ਇਹ ਯੋਗਤਾ ਵੀ ਹੈ ਕਿ ਉਹ ਅਜਿਹਾ ਕਰ ਸਕੇ। ਇਸ ਲਈ ਅੱਜ ਨੰਗੀ ਪੂੰਜੀਵਾਦੀ ਤਾਨਾਸ਼ਾਹੀ ਦੀ ਕੋਈ ਲੋੜ ਨਹੀਂ ਹੈ। ਇਹੀ ਕਾਰਨ ਹੈ ਕਿ ਭਾਜਪਾ ਅੱਜ ਕੌਮੀ ਪੱਧਰ ’ਤੇ ਤਰਸਯੋਗ ਹਾਲਤ ਵਿੱਚ ਪਹੁੰਚ ਗਈ ਹੈ। ਪਰ ਆਰ. ਐੱਸ. ਐੱਸ. ਧਾ ਫਾਸੀਵਾਦੀ ਨੈੱਟਵਰਕ ਆਪਣੀ ਪੂਰੀ ਤਾਕਤ ਨਾਲ਼ ਮੌਜੂਦ ਹੈ। ਜਿਵੇਂ ਹੀ ਕਲਿਆਣਕਾਰੀ ਰਾਜ ਦੀਆਂ ਸੰਭਾਵਨਾਵਾਂ ਖਤਮ ਹੋਣਗੀਆਂ ਉਵੇਂ ਹੀ ਪੂੰਜੀਪਤੀ ਜਮਾਤ ਨੂੰ ਫਾਸੀਵਾਦੀ ਚਾਲ—ਚੇਹਰੇ ਦੀ ਲੋੜ ਪੈ ਸਕਦੀ ਹੈ ਅਤੇ ਜਦੋਂ ਉਹ ਸੱਤ੍ਹਾ ’ਚ ਨਹੀਂ ਹੈ ਤਦ ਵੀ ਜ਼ੰਜੀਰ ਨਾਲ਼ ਬੰਨ੍ਹੇ ਕੁੱਤੇ ਦੀ ਭੂਮਿਕਾ ਤਾਂ ਉਹ ਅੱਜ ਵੀ ਨਿਭਾਉਂਦਾ ਰਹਿੰਦਾ ਹੈ। ਮਜ਼ਦੂਰ ਲਹਿਰ ਵਿੱਚ ਇਸਨੂੰ ਖਾਸ ਤੌਰ ’ਤੇ ਦੇਖਿਆ ਜਾ ਸਕਦਾ ਹੈ। ਨਾਲ਼ ਹੀ, ਪੂਰੇ ਸਮਾਜ ਵਿੱਚ ਸੰਘੀ ਦਹਿਸ਼ਤੀ ਸਮੂਹਾਂ ਦੀ ਮੌਜੂਦਗੀ ਇਨਕਲਾਬੀ ਤਾਕਤਾਂ ਲਈ ਇੱਕ ‘ਕਾਉਂਟਰ ਵੇਟ’ ਦਾ ਕੰਮ ਕਰਦੀ ਰਹਿੰਦੀ ਹੈ। ਅਸੀਂ ਪਿੱਛੇ ਜਰਮਨੀ ਦੇ ਉਦਾਹਰਨ ਤੋਂ ਸਮਝਿਆ ਸੀ ਕਿ ਕਲਿਆਣਕਾਰੀ ਪੂੰਜੀਵਾਦੀ ਰਾਜ ਦਾ ਬਦਲ ਅਕਸਰ ਵੱਧ ਉਲਟ ਇਨਕਲਾਬੀ ਪੂੰਜੀਵਾਦੀ ਰਾਜ ਦੇ ਰੂਪ ਵਿੱਚ ਹੁੰਦਾ ਹੈ। ਭਾਰਤ ਵਿੱਚ ਇਸਦੀਆਂ ਪੂਰਨ ਸੰਭਾਵਨਾਵਾਂ ਮੌਜੂਦ ਹਨ। ਮੌਜੂਦਾ ਸੰਸਾਰ ਸਾਮਰਾਜਵਾਦੀ ਆਰਥਿਕ ਸੰਕਟ ਤਾਂ ਬੀਤ ਜਾਏਗਾ ਪਰ ਚੱਕਰੀ ਕ੍ਰਮ ਵਿੱਚ ਆਉਣ ਵਾਲ਼ਾ ਸੰਕਟ ਇਸਤੋਂ ਵੀ ਭਿਅੰਕਰ ਹੋਵੇਗਾ, ਇਸਦੇ ਸੰਕਤੇ ਹੁਣੇ ਤੋਂ ਹੀ ਮਿਲਣ ਲੱਗੇ ਹਨ। ਭਾਰਤੀ ਅਰਥਚਾਰਾ ਵਿੱਤੀ ਬਜ਼ਾਰਾਂ ਨਾਲ਼ ਪੂਰੀ ਤਰ੍ਹਾਂ ਨਾ ਜੁੜਿਆ ਹੋਣ ਕਾਰਨ ਥੋੜ੍ਹਾ ਜਿਹਾ ਬਚਿਆ ਰਿਹਾ ਪਰ ਅੱਗੇ ਇਹ ਸੰਭਵ ਨਹੀਂ ਹੋਵੇਗਾ। ਭਾਰਤੀ ਅਰਥਚਾਰੇ ਦੇ ਕਿਸੇ ਡੂੰਘੇ ਸੰਕਟ ਵਿੱਚ ਫਸਣ ਦੇ ਨਾਲ਼ ਹੀ ਬੇਰੁਜ਼ਗਾਰੀ ਅਤੇ ਗਰੀਬੀ, ਜੋ ਪਹਿਲਾਂ ਹੀ ਖਤਰੇ ਦੇ ਨਿਸ਼ਾਨ ਦੇ ਉੱਪਰ ਹੈ ਅਤੇ ਜਿਆਦਾ ਵਧੇਗੀ। ਅਜਿਹੇ ਸਮੇਂ ਇਨਕਲਾਬੀ ਸੰਭਾਵਨਾ ਵੀ ਪੈਦਾ ਹੋਵੇਗੀ, ਭਾਵ ਕਿ ਲੋਕ ਰੋਹ ਨੂੰ ਇੱਕ ਤਰਕਸ਼ੀਲ ਦਿਸ਼ਾ ਵਿੱਚ ਮੋੜਦੇ ਹੋਏ, ਲਾਮਬੰਦ ਅਤੇ ਜਥੇਬੰਦ ਕਰਦੇ ਹੋਏ ਢਾਂਚਾ ਪਰਿਵਰਤਨ ਦੀ ਦਿਸ਼ਾ ਵਿੱਚ ਲੈ ਜਾਣ ਦੀ ਸੰਭਾਵਨਾ (ਅਤੇ ਨਾਲ਼ ਹੀ, ਫਾਸੀਵਾਦੀ ਸੰਭਾਵਨਾ ਵੀ ਪੈਦਾ ਹੋਵੇਗੀ, ਭਾਵ ਕਿ ਕਿਸੇ ਇਨਕਲਾਬੀ ਅਗਵਾਈ ਦੀ ਗੈਰ-ਮੌਜੂਦਗੀ ਵਿੱਚ ਪੂਰੇ ਸਮਾਜ

ਵਿੱਚ ਮੌਜੂਦ ਨਿਰਾਸ਼ਾ ਅਤੇ ਅਸੁਰੱਖਿਆ ਦੀ ਭਾਵਨਾ ਨੂੰ ਉਲਟ ਦਿਸ਼ਾ ਵਿੱਚ ਮੋੜਦੇ ਹੋਏ ਨੰਗੀ ਪੂੰਜੀਵਾਦੀ ਫਾਸੀਵਾਦੀ ਤਾਨਾਸ਼ਾਹੀ ਵੱਲ ਲੈ ਜਾਣਾ। ਦੂਜੀ ਸੰਭਾਵਨਾ ਨੂੰ ਅਸਲੀਅਤ ਵਿੱਚ ਬਦਲਣ ਵਾਲ਼ੀ ਲੀਡਰਸ਼ਿਪ ਫਾਸੀਵਾਦੀ ਤਾਕਤ ਅੱਜ ਦੇਸ਼ ਵਿੱਚ ਵੱਡੇ ਪੱਧਰ 'ਤੇ ਮੌਜੂਦ ਹੈ। ਪਰ ਅਜਿਹੀ ਕੋਈ ਕੁੱਲ ਭਾਰਤੀ ਇਨਕਲਾਬੀ ਪਾਰਟੀ ਮੌਜੂਦ ਨਹੀਂ ਹੈ। ਹੁਣ ਸਾਰਾ ਭਵਿੱਖ ਇਸੇ ਗੱਲ 'ਤੇ ਨਿਰਭਰ ਕਰਦਾ ਹੈ ਕਿ ਅਸੀਂ ਅਜਿਹੀ ਤਾਕਤ ਖੜ੍ਹਾ ਕਰਨ ਦੀ ਜ਼ਿੰਮੇਵਾਰੀ ਆਪਣੇ ਮੋਢਿਆਂ 'ਤੇ ਲੈਣ ਨੂੰ ਤਿਆਰ ਹਾਂ ਜਾਂ ਨਹੀਂ।

ਆਖਰੀ ਫਰਕ ਜਿਸਦੇ ਵੱਲ ਕੁੱਝ ਮਾਰਕਸਵਾਦੀ ਵਿਚਾਰਕਾਂ ਦੁਆਰਾ ਇਸ਼ਾਰਾ ਕੀਤਾ ਜਾਂਦਾ ਹੈ ਉਹ ਇਹ ਹੈ ਕਿ ਪਹਿਲੇ ਯੂਰਪੀ ਫਾਸੀਵਾਦੀ ਉਭਾਰ ਵੇਲ਼ੇ ਜਿਸ ਕਿਸਮ ਦੀ ਮਹਾਂਮੰਦੀ ਸੰਸਾਰ ਪੂੰਜੀਵਾਦ ਸਹਿ ਰਿਹਾ ਸੀ ਉਵੇਂ ਦੀ ਕੋਈ ਮੰਦੀ ਅੱਜ ਨਹੀਂ ਹੈ। ਭਾਵੇਂ, ਮੌਜੂਦਾ ਸੰਸਾਰ ਮੰਦੀ ਵਿੱਚ ਉਨ੍ਹਾਂ ਨੂੰ ਆਪਣੇ ਸ਼ਬਦਾਂ 'ਤੇ ਮੁੜ ਵਿਚਾਰ ਕਰਨ ਦੀ ਲੋੜ ਪੈ ਰਹੀ ਹੈ। ਪਰ ਇਹ ਸੱਚ ਹੈ ਕਿ ਓਵੇਂ ਦੀ ਚੀਜ਼ ਦੁਬਾਰਾ ਨਹੀਂ ਆਉਣ ਵਾਲ਼ੀ। ਇਤਿਹਾਸ ਆਪਣੇ ਆਪ ਨੂੰ ਦਹੁਰਾਉਂਦਾ ਨਹੀਂ ਹੈ। ਹੁਣ ਸੰਸਾਰ ਸਾਮਰਾਜਵਾਦ ਵਿੱਚ ਹੋਏ ਪਰਿਵਰਤਨਾਂ ਦੇ ਮੱਦੇਨਜ਼ਰ ਕੁੱਝ ਗੱਲਾਂ ਸਾਫ ਹਨ। ਸੰਸਾਰ ਪੂੰਜੀਵਾਦ ਵਿੱਚ ਹੁਣ ਮੰਦੀ ਅਤੇ ਤੇਜ਼ੀ ਦਾ ਗੇੜ ਨਹੀਂ ਚੱਲਦਾ। ਇੱਕ ਮੰਦ ਮੰਦੀ ਲਗਾਤਾਰ ਬਣੀ ਰਹਿੰਦੀ ਹੈ ਜੋ ਵਿੱਚ-ਵਿੱਚ ਡੂੰਘੀ ਹੁੰਦੀ ਹੈ। 1995 ਤੋਂ 2006 ਦਰਮਿਆਨ ਚਾਰ ਵੱਡੀਆਂ ਮੰਦੀਆਂ ਆਈਆਂ ਜਿਨ੍ਹਾਂ ਵਿੱਚ ਇਹ ਨਵੇਂ ਵਾਲ਼ੀ ਸਭ ਤੋਂ ਭਿਅੰਕਰ ਸੀ। ਹੁਣ ਤੇਜ਼ੀ ਦਾ ਦੌਰ ਪੂੰਜੀਵਾਦ ਵਿੱਚ ਨਹੀਂ ਆਉਂਦਾ। ਜਿੰਨਾ ਰੁਜ਼ਗਾਰ ਪੂੰਜੀਵਾਦ ਪਹਿਲਾਂ ਦੇ ਸਕਦਾ ਸੀ ਹੁਣ ਉਹ ਕਿਸੇ ਹਾਲਤ ਵਿੱਚ ਨਹੀਂ ਦੇ ਸਕਦਾ ਕਿਉਂਕਿ ਪੂੰਜੀ ਕਿਤੇ ਜ਼ਿਆਦਾ ਪਰਜੀਵੀ ਹੋ ਚੁੱਕੀ ਹੈ ਅਤੇ ਉਤਪਾਦਕ ਨਿਵੇਸ਼ ਦੀਆਂ ਸੰਭਾਵਨਾਵਾਂ ਨਾ ਦੇ ਬਰਾਬਰ ਰਹਿ ਗਈਆਂ ਹਨ। ਇਸਲਈ ਬੇਰੁਜ਼ਗਾਰੀ ਅਚਾਨਕ ਹੋਣ ਵਾਲ਼ੇ ਧਮਾਕੇ ਵਾਂਗ ਨਹੀਂ ਵਧੀ ਸਗੋਂ ਇਹ ਸੰਘਣੇ ਰੂਪ ਵਿੱਚ ਇੱਕ ਸਥਾਈ ਦੁਰਘਟਨਾ ਬਣ ਚੁੱਕੀ ਹੈ। ਜੋ ਇਤਿਹਾਸਕਾਰ ਨਵੇਂ ਫਾਸੀਵਾਦੀ ਉੱਭਾਰ ਦੀ ਹਰ ਵਿਸੇਸ਼ਤਾ ਨੂੰ ਇਤਿਹਾਸ ਵਿੱਚ ਲੱਭਣਾ ਚਾਹੁੰਦੇ ਹਨ ਉਨ੍ਹਾਂ ਨੂੰ ਕਾਫੀ ਤਕਲੀਫਾਂ ਦਾ ਸਾਹਮਣਾ ਕਰਨਾ ਪਵੇਗਾ। ਕਿਉਂਕਿ ਇਤਿਹਾਸ ਵਿੱਚ ਦਹੁਰਾਓ ਨਹੀਂ ਹੋ ਸਕਦਾ। ਕੋਈ ਜ਼ਬਰਦਸਤੀ ਕਰਨ ਦੀ ਕੋਸ਼ਿਸ਼ ਕਰੇਗਾ ਤਾਂ ਉਹ ਮਾਰਕਸ ਦੇ ਸ਼ਬਦਾਂ ਵਿੱਚ ਮਜ਼ਾਕ ਬਣ ਜਾਵੇਗਾ। ਮਸ਼ੀਨੀ ਮਾਰਕਸਵਾਦੀ ਵਿਸ਼ਲੇਸ਼ਕਾਂ ਨਾਲ਼ ਇਹੋ ਦਿੱਕਤ ਹੈ। ਅੱਜ ਦਾ ਫਾਸੀਵਾਦੀ ਉੱਭਾਰ ਵੀ ਪਹਿਲਾਂ ਵਰਗਾ ਨਹੀਂ ਹੋਵੇਗਾ। ਸੰਸਾਰ ਪੂੰਜੀਵਾਦ ਵਿੱਚ ਵਿਸ਼ਵੀਕਰਨ ਦੇ ਦੌਰ ਵਿੱਚ ਜੋ ਪਰਿਵਰਤਨ ਆਏ ਹਨ ਉਨ੍ਹਾਂ ਦੇ ਅਨੁਸਾਰ ਫਾਸੀਵਾਦੀ ਉਭਾਰ ਦੇ ਰੂਪ ਵਿੱਚ ਵੀ ਨਿਸ਼ਚਿਤ ਰੂਪ ਵਿੱਚ ਪਰਿਵਰਤਨ ਆਉਣਗੇ। ਇਹ ਇੱਕ ਅਲੱਗ ਚਰਚਾ ਦਾ ਵਿਸ਼ਾ ਹੈ ਜਿਸ 'ਤੇ ਇਸ ਲੇਖ ਦੇ ਘੇਰੇ ਵਿੱਚ ਗੱਲ ਨਹੀਂ ਹੋ ਸਕਦੀ। ਇਹ ਇੱਕ ਵੱਖਰੇ ਲੇਖ ਦੀ ਮੰਗ ਕਰਦਾ ਹੈ। ਇੱਕ ਮਹੱਤਵਪੂਰਨ ਕਾਰਕ ਵੱਲ ਇਸ਼ਾਰਾ ਕਰਕੇ ਅਸੀਂ ਅੱਗੇ ਵੱਧਣਾ ਚਾਹਾਂਗੇ। **ਜਰਮਨੀ ਵਿੱਚ ਨਾਜ਼ੀ ਪਾਰਟੀ ਨੂੰ ਅਤੇ ਇਟਲੀ ਵਿੱਚ ਫਾਸੀਵਾਦੀ ਪਾਰਟੀ ਨੇ ਸੰਕਟ ਦਾ ਹੱਲ ਕੌਮੀ ਅਰਥਚਾਰੇ ਦੇ ਘੇਰੇ ਵਿੱਚ ਕਰਨਾ ਸੀ। ਜਰਮਨੀ ਅਤੇ ਇਟਲੀ ਵਿੱਚ ਫਾਸੀਵਾਦ ਦੇ 20 ਤੋਂ 25 ਸਾਲਾਂ ਅੰਦਰ ਹੀ ਸੱਤ੍ਹਾਂ**

**ਵਿੱਚ ਆ ਜਾਣ ਦਾ ਕਾਰਨ ਇਹੀ ਸੀ ਕਿ ਉਸ ਵੇਲ਼ੇ ਪੂੰਜੀਵਾਦੀ ਅਰਥਚਾਰੇ ਵਿੱਚ ਕੌਮੀ-ਰਾਜ ਦੀ ਭੂਮਿਕਾ ਬੇਹੱਦ ਜ਼ਿਆਦਾ ਸੀ।** ਉਹ ਅੱਜ ਵੀ ਹੈ ਪਰ ਬਦਲ ਚੁੱਕੀ ਹੈ। ਪੂੰਜੀ ਲਈ ਸਾਹ ਲੈਣ ਦੀ ਥਾਂ ਕਿਤੇ ਜ਼ਿਆਦਾ ਘੱਟ ਸੀ। ਉਸਦੇ ਉਲਟ, ਵਿਸ਼ਵੀਕਰਨ ਦੇ ਦੌਰ ਵਿੱਚ ਪੂੰਜੀ ਦੀਆਂ ਕੌਮੀ ਹੱਦਾਂ ਦੇ ਆਰ-ਪਾਰ ਖੁਲ੍ਹੇ ਵਹਾਅ ਨਾਲ਼ ਪੂੰਜੀ ਲਈ ਆਪਣੀ ਵਿਰੋਧਤਾਈਆਂ ਅਤੇ ਸੰਕਟਾਂ ਨੂੰ ਨਿਪਟਾਉਣ ਦਾ ਮੰਚ ਕੌਮੀ ਅਰਥਚਾਰਾ ਨਹੀਂ ਸਗੋਂ ਸੰਸਾਰ ਪੱਧਰੀ ਅਰਥਚਾਰਾ ਹੈ। ਇਸਲਈ ਫਾਸੀਵਾਦ ਵਿਸ਼ਵੀਕਰਨ ਦੇ ਦੌਰ ਵਿੱਚ ਓਨੀ ਤੇਜ਼ ਗਤੀ ਨਾਲ਼ ਅਤੇ ਇੰਞ ਸੱਤ੍ਹਾ ਵਿੱਚ ਆਉਂਦਾ ਹੈ ਤਾਂ ਉਹਦਾ ਰੂਪ ਕੀ ਹੋਵੇਗਾ ਇਹ ਦੱਸ ਸਕਣਾ ਮੁਸ਼ਕਿਲ ਹੈ। ਪਰ ਇਹ ਗੱਲ ਸੱਚ ਹੈ ਕਿ ਜਿਵੇਂ ਕੌਮੀ ਅਰਥਚਾਰੇ ਦੀਆਂ ਹੱਦਾਂ ਸੰਤ੍ਰਿਪਤ ਹੋ ਗਈਆਂ ਸਨ ਓਵੇਂ ਹੀ ਸੰਸਾਰ ਅਰਥਚਾਰੇ ਦੀਆਂ ਹੱਦਾਂ ਵੀ ਸੰਤ੍ਰਿਪਤ ਹੋ ਜਾਣਗੀਆਂ ਅਤੇ ਸੰਤ੍ਰਿਪਤ ਵੀ ਲੱਗੀਆਂ ਹਨ, ਜਿਵੇਂ ਕਿ ਨਵੀਨਤਮ ਸਾਮਰਾਜਵਾਦੀ ਸੰਕਟ ਨੇ ਦਿਖਾਇਆ ਹੈ। ਹੁਣ ਇਸ ਨਵੇਂ ਰਾਜਨੀਤਕ, ਆਰਥਿਕ ਅਤੇ ਸਮਾਜਿਕ ਵਿਧਾਨ ਵਿੱਚ ਫਾਸੀਵਾਦ ਦੇ ਸੱਤ੍ਹਾ ਵਿੱਚ ਆਉਣ ਦੀ ਸੂਰਤ ਵਿੱਚ ਪੂਰਾ ਰੂਪ ਅਤੇ ਰਸਤਾ ਕੀ ਹੋਵੇਗਾ, ਇਹ ਅਲੱਗ ਤੋਂ ਖੋਜ ਦਾ ਵਿਸ਼ਾ ਹੈ।

ਫਾਸੀਵਾਦ ਦੇ ਉਭਾਰ ਦੇ ਕੁੱਝ ਬੁਨਿਆਦੀ ਕਾਰਨਾਂ ਦੀ ਅਸੀਂ ਵਿਆਖਿਆ ਕੀਤੀ ਹੈ ਜੋ ਕਿਤੇ ਵੀ ਫਾਸੀਵਾਦੀ ਉਭਾਰ ਦਾ ਆਮ ਕਾਰਨ ਹੁੰਦੇ ਹਨ। **ਉਹ ਕਾਰਨ ਜਰਮਨੀ ਵਿੱਚ ਵੀ ਮੌਜੂਦ ਸਨ, ਇਟਲੀ ਵਿੱਚ ਵੀ ਮੌਜਦੂ ਸਨ ਅਤੇ ਭਾਰਤ ਵਿੱਚ ਵੀ ਮੌਜਦੂ ਸਨ।** ਸਮਾਜਿਕ ਜਮਹੂਰੀਅਤ ਦੀ ਗੱਦਾਰੀ ਇਸ ਵਿੱਚ ਸਾਡੇ ਲਈ ਸਭ ਤੋਂ ਮਹੱਤਵਪੂਰਨ ਕਾਰਨ ਹੈ। ਇਹ ਭਾਰਤ 'ਚ ਵੀ ਮੌਜੂਦ ਹੈ। ਸੀ. ਪੀ. ਆਈ. ਅਤੇ ਸੀ. ਪੀ. ਐੱਮ. ਦੀ ਅਗਵਾਈ ਵਿੱਚ ਟ੍ਰੇਡ ਯੂਨੀਅਨ ਲਹਿਰ ਭਾਰਤ ਵਿੱਚ ਵੀ ਉਹੀ ਭੂਮਿਕਾ ਅਦਾ ਕਰ ਰਹੀ ਹੈ ਜੋ ਉਹ ਜਰਮਨੀ ਵਿੱਚ ਅਦਾ ਕਰ ਰਹੀ ਸੀ। ਇੱਥੇ ਵੀ ਸੋਧਵਾਦ ਅਤੇ ਟ੍ਰੇਡ ਯੂਨੀਅਨ ਦੀ ਲੀਡਰਸ਼ਿਪ ਮਜ਼ਦੂਰ ਲਹਿਰ ਨੂੰ ਸੁਧਾਰਵਾਦ, ਅਰਥਵਾਦ ਅਤੇ ਅਰਾਜਕਤਾਵਾਦੀ ਸੰਘਵਾਦ ਦੀਆਂ ਗਲ਼ੀਆਂ ਵਿੱਚ ਘੁਮਾ ਰਹੀ ਹੈ। ਇੱਥੇ ਟ੍ਰੇਡ ਯੂਨੀਅਨ ਲਹਿਰ ਅਤੇ ਸਮਾਜਿਕ ਜਮਹੂਰੀਅਤ ਪੂੰਜੀਪਤੀ ਜਮਾਤ ਨੂੰ ਉਸ ਕਿਸਮ ਦੇ ਸੌਦੇ 'ਤੇ ਮਜਬੂਰ ਨਹੀਂ ਕਰ ਸਕਦੀ ਜਿਵੇਂ ਕਿ ਜਰਮਨੀ ਵਿੱਚ ਕੀਤਾ ਸੀ। ਪਰ ਭਾਰਤ ਦੀ ਪੂੰਜੀਪਤੀ ਜਮਾਤ ਉਦੋਂ ਦੇ ਜਰਮਨੀ ਦੀ ਪੂੰਜੀਪਤੀ ਜਮਾਤ ਨਾਲ਼ੋਂ ਕਿਤੇ ਕਮਜ਼ੋਰ ਹੈ ਅਤੇ ਜਿੰਨਾ ਦਬਾਅ ਟ੍ਰੇਡ ਯੂਨੀਅਨ ਲਹਿਰ ਨਾਲ਼ ਭਾਰਤ ਵਿੱਚ ਪੂੰਜੀ 'ਤੇ ਬਣਿਆ ਹੈ ਉਹ ਉਹਦੇ ਮੁਨਾਫੇ ਦੇ ਮਾਰਜ਼ਿਨ ਨੂੰ ਸੁੰਗੜਾਉਣ ਲਈ ਕਾਫੀ ਹੈ। ਕਿਰਤ ਕਾਨੂੰਨਾਂ ਦੇ ਕਾਰਨ ਭਾਰਤੀ ਪੂੰਜੀ ਦਾ ਸਾਹ ਕਾਫੀ ਘੁੱਟਦਾ ਹੈ। ਧਿਆਨ ਦੇਣ ਯੋਗ ਹੈ ਕਿ ਭਾਰਤ ਵਿੱਚ ਅੱਜ ਮੌਜੂਦ ਕਿਰਤ ਕਾਨੂੰਨ ਉਸ ਸਮੇਂ ਦੇ ਜਰਮਨੀ ਜਾਂ ਇਟਲੀ ਵਿੱਚ ਮੌਜੂਦ ਕਿਰਤ ਕਨੂੰਨਾਂ ਨਾਲ਼ੋਂ ਪਿੱਛੇ ਨਹੀਂ ਹਨ ਸਗੋਂ ਕਈ ਮਾਅਨਿਆਂ ਵਿੱਚ ਜ਼ਿਆਦਾ ਅੱਗੇ ਹਨ। ਹਾਲ ਹੀ ਵਿੱਚ ਫਿੱਕੀ ਦੇ ਇੱਕ ਪੂੰਜੀਪਤੀ ਨੇ ਕਿਹਾ ਵੀ ਸੀ ਕਿ ਕਿਰਤ ਕਾਨੂੰਨਾਂ ਕਰਕੇ ਸਾਨੂੰ "ਪ੍ਰੋਫਿਟ ਸਕਵੀਜ਼" ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਹੂ-ਬ-ਹੂ ਇਹੀ ਸ਼ਬਦ ਜਰਮਨ ਪੂੰਜੀਪਤੀਆਂ ਨੇ ਵੀ ਇਸਤੇਮਾਲ ਕੀਤਾ ਸੀ। ਇਹ ਕੋਈ ਸੰਯੋਗ ਨਹੀਂ ਹੈ। ਇਸ ਲਈ ਭਾਰਤ ਦਾ ਸੋਧਵਾਦ ਅਤੇ ਸਮਾਜਿਕ ਜਮਹੂਰੀਅਤ ਓਨੀ ਤਾਕਤਵਰ

ਨਹੀਂ ਹੈ ਜਿੰਨੀ ਕਿ ਜਰਮਨੀ ਦੀ ਸਮਾਜਿਕ ਜਮਹੂਰੀਅਤ ਸੀ। ਅਨੁਪਾਤ 19-20 ਦੇ ਫਰਕ ਨਾਲ਼ ਬਰਾਬਰ ਹੀ ਮਿਲ਼ੇਗਾ!

ਭਾਰਤ ਵਿੱਚ ਵੀ ਕੋਈ ਜਮਹੂਰੀ ਇਨਕਲਾਬ ਨਹੀਂ ਹੋਇਆ ਜਿਸ ਕਾਰਨ ਪੂਰੇ ਸਮਾਜ ਵਿੱਚ ਜਮਹੂਰੀ ਚੇਤਨਾ ਦੀ ਇੱਕ ਵੱਡੀ ਕਮੀ ਹੈ ਅਤੇ ਭਿਅੰਕਰ ਨਿਰੰਕੁਸ਼ਤਾ ਹੈ ਜੋ ਫਾਸੀਵਾਦ ਦਾ ਅਧਾਰ ਲੋਕਾਂ ਦੇ ਮਨੋਵਿਗਿਆਨ ਵਿੱਚ ਤਿਆਰ ਕਰਦੀ ਹੈ। ਇੱਥੇ ਵੀ ਇਨਕਲਾਬੀ ਭੂਮੀ ਸੁਧਾਰ ਨਹੀਂ ਹੋਏ ਅਤੇ ਸਿਲਸਿਲੇਵਾਰ ਭੂਮੀ ਸੁਧਾਰਾਂ ਨੇ ਉਲਟ ਇਨਕਲਾਬੀ ਜੁੰਕਰਾਂ ਨੂੰ ਅਤੇ ਹਰੇ ਇਨਕਲਾਬ ਨੇ ਉਲਟ ਇਨਕਲਾਬੀ ਆਧੁਨਿਕ ਅਮੀਰ ਕਿਸਾਨਾਂ ਨੂੰ ਜਨਮ ਦਿੱਤਾ। ਇੱਥੇ ਵੀ ਨਿੱਕੀ-ਪੂੰਜੀਪਤੀ ਜਮਾਤ ਅਤੇ ਛੋਟੇ ਉਤਪਾਦਕਾਂ ਦੀ ਇੱਕ ਵੱਡੀ ਗਿਣਤੀ ਮੌਜੂਦ ਹੈ ਜੋ ਪੂੰਜੀਵਾਦੀ ਵਿਕਾਸ ਦੇ ਨਾਲ਼ ਤੇਜ਼ੀ ਨਾਲ਼ ਉਜੜਦੀ ਹੈ ਅਤੇ ਉਲਟ ਇਨਕਲਾਬ ਦੀ ਹਮਾਇਤ ਵਿੱਚ ਜਾ ਕੇ ਖੜ੍ਹੀ ਹੁੰਦੀ ਹੈ। ਨਾਲ਼ ਹੀ ਇੱਥੇ ਵੀ ਉੱਪਰ ਵੱਲ ਗਤੀਸ਼ੀਲ ਇੱਕ ਉਲਟ-ਇਨਕਲਾਬੀ ਨਵੀਂ ਬਣੀ ਅਮੀਰ ਜਮਾਤ ਹੈ ਜੋ ਵਿਸ਼ਵੀਕਰਨ ਦੇ ਰਸਤੇ ਹੋ ਰਹੇ ਵਿਕਾਸ ਦੀ ਮਲਾਈ ਛਕ ਰਹੀ ਹੈ। ਇਨ੍ਹਾਂ ਵਿੱਚ ਮੋਟੀ ਤਨਖਾਹ ਲੈਣ ਵਾਲ਼ਾ ਤਨਖਾਹਦਾਰ, ਠੇਕੇਦਾਰ, ਵਪਾਰੀ, ਨੌਕਰਸ਼ਾਹ ਆਦਿ ਸ਼ਾਮਲ ਹਨ। ਇੱਥੇ ਮਜ਼ਦੂਰਾਂ ਦਾ ਇੱਕ ਬਹੁਤ ਵੱਡਾ ਹਿੱਸਾ ਹੈ ਜੋ ਕਿਸਾਨੀ ਮਾਨਸਿਕਤਾ ਦਾ ਸ਼ਿਕਾਰ ਹੈ ਅਤੇ ਪੂਰੀ ਤਰ੍ਹਾਂ ਪੈਦਾਵਾਰੀ ਸਾਧਨਾਂ ਤੋਂ ਵਾਂਝਾ ਨਹੀਂ ਹੋਇਆ ਹੈ। ਉਹ ਭੌਤਿਕ ਹਾਲਤਾਂ ਪੱਖੋਂ ਪ੍ਰੋਲੇਤਾਰੀ ਚੇਤਨਾ ਵੱਲ ਖਿਚਿਆ ਜਾਂਦਾ ਹੈ ਅਤੇ ਅਤੀਤ ਮੁਖੀ ਇਛਾਵਾਂ ਅਤੇ ਦੋ-ਚਾਰ ਮਾਮੂਲੀ ਪੈਦਾਵਾਰੀ ਸਾਧਨਾਂ ਦਾ ਮਾਲਕ ਹੋਣ ਕਾਰਨ ਨਿੱਕੀ-ਪੂੰਜੀਵਾਦੀ ਚੇਤਨਾ ਵੱਲ ਖਿੱਚਿਆ ਜਾਂਦਾ ਹੈ। ਨਤੀਜੇ ਵਜੋਂ, ਪ੍ਰੋਲੇਤਾਰੀ ਚੇਤਨਾਕਰਨ ਦੀ ਪ੍ਰਕਿਰਿਆ ਮੁਕਾਮ ਤੱਕ ਨਹੀਂ ਪਹੁੰਚਦੀ ਅਤੇ ਇਸ ਅਬਾਦੀ ਦਾ ਵੀ ਇੱਕ ਹਿੱਸਾ ਫਾਸੀਵਾਦੀ ਪ੍ਰਚਾਰ ਅਤੇ ਪਿਛਾਖੜ ਲਈ ਰਿਜ਼ਰਵ ਹੁੰਦਾ ਹੈ ਅਤੇ ਉਸਦਾ ਅਕਸਰ ਸ਼ਿਕਾਰ ਬਣ ਜਾਂਦਾ ਹੈ। ਭਾਰਤ ਵਿੱਚ ਵੀ ਇੱਕ ਵੱਡੀ ਵਿਹਲੀ ਪ੍ਰੋਲੇਤਾਰੀ ਉਜੜੀ ਅਬਾਦੀ ਹੈ ਜੋ ਫਾਸੀਵਾਦੀ ਭੀੜ ਦਾ ਹਿੱਸਾ ਬਣਦੀ ਹੈ। ਇਹ ਥੋੜ੍ਹੇ ਆਮ ਕਾਰਕ ਹਨ ਜੋ ਫਾਸੀਵਾਦੀ ਉਭਾਰ ਦੀ ਜ਼ਮੀਨ ਤਿਆਰ ਕਰਦੇ ਹਨ ਅੱਜ ਦੇ ਜ਼ਮਾਨੇ ਵਿੱਚ ਵੀ ਇਹ ਕਾਰਕ ਤਾਂ ਲਾਗੂ ਹੁੰਦੇ ਹੀ ਹਨ। ਅੱਜ ਦੇ ਸੰਭਾਵਿਤ ਫਾਸੀਵਾਦੀ ਉਭਾਰ ਵਿੱਚ ਨਵੇਂਪਨ ਅਤੇ ਪਰਿਵਰਤਨ ਦੇ ਕੁੱਝ ਤੱਤਾਂ ਵੱਲ ਅਸੀਂ ਸੰਖੇਪ ਵਿੱਚ ਇਸ਼ਾਰਾ ਕੀਤਾ ਹੈ, ਜੋ ਪੂੰਜੀਵਾਦ ਦੀ ਕਾਰਜ ਪ੍ਰਣਾਲੀ ਵਿੱਚ ਬਦਲਾਅ ਦੇ ਕਾਰਨ ਪੈਦਾ ਹੁੰਦੇ ਹਨ। ਇਨ੍ਹਾਂ ਬਾਰੇ ਕਦੇ ਫੇਰ।

●

ਅੱਜ ਦੇ ਭਾਰਤ ਵਿੱਚ ਫਾਸੀਵਾਦੀ ਰੁਝਾਨ ਦਾ ਮੁਕਾਬਲਾ ਕਰਨ ਲਈ ਕਮਿਊਨਿਸਟ ਇਨਕਲਾਬੀਆਂ ਨੂੰ ਕੀ ਕਰਨਾ ਹੋਵੇਗਾ? ਸਾਨੂੰ ਮਜ਼ਦੂਰਾਂ, ਵਿਦਿਆਰਥੀਆਂ, ਨੌਜਵਾਨਾਂ ਔਰਤਾਂ, ਦਲਿਤਾਂ ਅਤੇ ਧਾਰਮਿਕ ਘੱਟ ਗਿਣਤੀ ਦਰਮਿਆਨ ਪ੍ਰੋਲੇਤਾਰੀ ਇਨਕਲਾਬੀ ਜੱਥੇਬੰਦੀਆਂ ਕਿਵੇਂ ਖੜ੍ਹੀਆਂ ਕਰਨੀਆਂ ਹੋਣਗੀਆਂ? ਮਜ਼ਦੂਰ ਮੋਰਚੇ ਤੋਂ ਲੈ ਕੇ ਹੋਰ ਸਾਰੇ ਮੋਰਚਿਆਂ 'ਤੇ ਸਾਨੂੰ ਫਾਸੀਵਾਦੀਆਂ ਨੂੰ ਮਾਤ ਕਿਵੇਂ ਦੇਣੀ ਹੋਵੇਗੀ? ਫਾਸੀਵਾਦੀ

ਦਹਿਸ਼ਤੀ ਸਮੂਹਾਂ ਦਾ ਮੁਕਾਬਲਾ ਕਮਿਊਨਿਸਟ ਇਨਕਲਾਬੀਆਂ ਨੂੰ ਕਿਵੇਂ ਕਰਨਾ ਹੋਵੇਗਾ ? ਨਿੱਕੇ-ਪੂੰਜੀਪਤੀਆਂ ਦੇ ਸਵਾਲ 'ਤੇ ਸਾਡਾ ਵਤੀਰਾ ਕੀ ਹੋਣਾ ਚਾਹੀਦਾ ਹੈ ? ਮਜ਼ਦੂਰ ਅਬਾਦੀ ਵਿੱਚ ਫਾਸੀਵਾਦੀ ਵਿਚਾਰਧਾਰਾ ਦੀ ਘੁਸਪੈਠ ਨੂੰ ਰੋਕਣ ਲਈ ਸਾਨੂੰ ਕਿਹੜੇ ਕਦਮ ਚੁੱਕਣ ਹੋਣਗੇ ? ਸ਼ਹਿਰੀ ਮੱਧ ਵਰਗੀ ਅਬਾਦੀ ਵਿੱਚ ਫਾਸੀਵਾਦੀ ਵਿਚਾਰਧਾਰਾ ਨੂੰ ਮਾਤ ਦੇਣ ਲਈ ਸਾਨੂੰ ਕੀ ਕਰਨਾ ਹੋਵੇਗਾ ?

ਇਹ ਕੁੱਝ ਅਜਿਹੇ ਸਵਾਲ ਹਨ ਜਿਨ੍ਹਾਂ ਦਾ ਜਵਾਬ ਸਾਨੂੰ ਦੇਣਾ ਹੀ ਹੋਵੇਗਾ ਅਤੇ ਅੱਗੇ ਅਸੀਂ ਇਹੀ ਯਤਨ ਕਰਾਂਗੇ। ਅਸੀਂ ਪਹਿਲਾਂ ਦੱਸਿਆ ਹੈ ਕਿ ਪੂੰਜੀਵਾਦੀ ਸੰਕਟ ਫਾਸੀਵਾਦੀ ਹੁੰਗਾਰੇ ਦੀ ਜ਼ਮੀਨ ਤਿਆਰ ਕਰਦਾ ਹੈ ਅਤੇ ਮਜ਼ਦੂਰ ਇਨਕਲਾਬ ਦੀ ਵੀ। ਸਵਾਲ ਇਹੀ ਹੁੰਦਾ ਹੈ ਕਿ ਇਨਕਲਾਬੀ ਅਗਵਾਈ ਤਿਆਰ ਹੈ ਜਾਂ ਨਹੀਂ। ਡੇਨਿਅਲ ਗੁਏਰਿਨ ਨੇ ਕਿਹਾ ਸੀ — **''ਜੇ ਅਸਾਂ ਸਮਾਜਵਾਦ ਦੀ ਘੜੀ ਨੂੰ ਹੱਥੋਂ ਨਿਕਲ ਜਾਣ ਦਿੱਤਾ ਤਾਂ ਸਾਡੀ ਸਜ਼ਾ ਹੋਵੇਗੀ ਫਾਸੀਵਾਦ।''**

## ਫਾਸੀਵਾਦ ਦਾ ਮੁਕਾਬਲਾ ਕਿਵੇਂ ਕਰੀਏ ?

ਇਟਲੀ, ਜਰਮਨੀ ਅਤੇ ਭਾਰਤ ਵਿੱਚ ਫਾਸੀਵਾਦ ਦੇ ਪੈਦਾ ਹੋਣ ਤੋਂ ਲੈ ਕੇ ਉਹਦੇ ਵਿਕਾਸ ਤੱਕ ਦਾ ਇਤਿਹਾਸਕ ਵਿਸ਼ਲੇਸ਼ਣ ਕਰਨ ਤੋਂ ਬਾਅਦ ਅਸੀਂ ਫਾਸੀਵਾਦੀ ਉੱਭਾਰ ਦੇ ਪ੍ਰਮੁੱਖ ਸਧਾਰਨ ਇਤਿਹਾਸਕ ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਕਾਰਨਾਂ ਨੂੰ ਸਮਝਿਆ। ਇੱਕ ਆਮ ਸਿੱਟੇ ਦੇ ਤੌਰ 'ਤੇ ਇਹ ਗੱਲ ਸਾਡੇ ਵਿਸ਼ਲੇਸ਼ਣ ਤੋਂ ਸਾਹਮਣੇ ਆਈ ਕਿ **ਪੂੰਜੀਵਾਦੀ ਢਾਂਚੇ ਦਾ ਸੰਕਟ ਇਨਕਲਾਬੀ ਅਤੇ ਉਲਟ ਇਨਕਲਾਬੀ, ਦੋਨਾਂ ਹੀ ਸੰਭਾਵਨਾਵਾਂ ਨੂੰ ਜਨਮ ਦਿੰਦਾ ਹੈ।** ਜੇ ਕਿਸੇ ਸਮਾਜ 'ਚ ਇਨਕਲਾਬੀ ਸੰਭਾਵਨਾ ਨੂੰ ਮੂਰਤ ਰੂਪ ਦੇਣ ਲਈ ਇੱਕ ਅਨੁਭਵੀ ਅਤੇ ਸੂਝਵਾਨ ਇਨਕਲਾਬੀ ਪਾਰਟੀ ਮੌਜੂਦ ਨਹੀਂ ਹੈ ਅਤੇ ਫਾਸੀਵਾਦੀ ਤਾਕਤਾਂ ਨੇ ਸਮਾਜ ਦੇ ਪੋਰ-ਪੋਰ 'ਚ ਆਪਣੀ ਪਕੜ ਬਣਾ ਲਈ ਹੈ, ਤਾਂ ਉਲਟ ਇਨਕਲਾਬੀ ਸੰਭਾਵਨਾ ਵੀ ਹਕੀਕਤ 'ਚ ਬਦਲ ਸਕਦੀ ਹੈ। ਜਰਮਨੀ ਅਤੇ ਇਟਲੀ ਵਿੱਚ ਇਹੀ ਹੋਇਆ ਸੀ ਅਤੇ ਹੋਰ ਕਿਸਮ ਪੱਖੋਂ ਭਾਰਤ ਵਿੱਚ ਵੀ ਫਾਸੀਵਾਦੀ ਉਭਾਰ ਦੇ ਪਿੱਛੇ ਇੱਕ ਵੱਡਾ ਕਾਰਨ ਕਿਸੇ ਇਨਕਲਾਬੀ ਅਗਵਾਈ ਦਾ ਗੈਰ-ਮੌਜੂਦ ਹੋਣਾ ਵੀ ਸੀ। ਇਸ ਗੱਲ ਨੂੰ ਅਸੀਂ ਪਹਿਲਾਂ ਹੀ ਵਿਸਤਾਰ ਵਿੱਚ ਸਮਝ ਚੁੱਕੇ ਹਾਂ। ਦੂਜੀ ਗੱਲ ਜੋ ਅਸੀਂ ਸਮਝੀ ਉਹ ਇਹ ਸੀ ਕਿ ਮਜ਼ਦੂਰ ਲਹਿਰ ਵਿੱਚ ਸਮਾਜਿਕ-ਜਮਹੂਰੀਆਂ ਅਤੇ ਸੋਧਵਾਦੀਆਂ ਦੀ ਗੱਦਾਰੀ ਇੱਕ ਵੱਡਾ ਕਾਰਨ ਸੀ। ਜਿਹਨੇ ਇੱਕ ਰੋਕੇ ਜਾ ਸਕਣ ਵਾਲ਼ੇ ਫਾਸੀਵਾਦੀ ਉਭਾਰ ਨੂੰ ਨਾ ਰੋਕੇ ਜਾ ਸਕਣ ਵਾਲ਼ੇ ਫਾਸੀਵਾਦੀ ਉਭਾਰ ਵਿੱਚ ਬਦਲ ਦਿੱਤਾ। ਸਪੱਸ਼ਟ ਹੈ ਕਿ ਇਹ ਦੂਸਰਾ ਕਾਰਨ ਪਹਿਲੇ ਕਾਰਨ ਨਜ਼ਦੀਕੀ ਤੋਂ ਜੁੜਿਆ ਹੋਇਆ। ਮਜ਼ਦੂਰ ਲਹਿਰ ਦੀ ਅਗਵਾਈ ਜੇ ਪੂੰਜੀਵਾਦੀ ਸੰਕਟ ਦੀ ਹਾਲਤ ਵਿੱਚ ਇਨਕਲਾਬੀ ਬਦਲ ਮੁਹੱਈਆ ਨਹੀਂ ਕਰਾਉਂਦੀ ਅਤੇ ਪੂਰੀ ਲਹਿਰ ਨੂੰ ਸੁਧਾਰਵਾਦ ਪੈਬੰਦਸਾਜ਼ੀ, ਅਰਥਵਾਦ, ਅਰਾਜਕਤਾਵਾਦੀ ਸੰਘਵਾਦ ਅਤੇ ਟ੍ਰੇਡ ਯੂਨੀਅਨਵਾਦ ਦੀਆਂ ਹਨ੍ਹੇਰੀਆਂ ਗਲੀਆਂ ਵਿੱਚ ਘੁੰਮਾਉਂਦੀ ਰਹੇਗੀ ਤਾਂ ਨਿਸ਼ਚਿਤ ਰੂਪ ਵਿੱਚ ਆਪਣੀ ਰਫ਼ਤਾਰ ਨਾਲ਼ ਪੂੰਜੀਵਾਦ ਆਪਣੀ ਸਭ ਤੋਂ ਉਲਟ-ਇਨਕਲਾਬੀ ਤਾਨਾਸ਼ਾਹੀ

ਵੱਲ ਹੀ ਵਧੇਗਾ। ਸਗੋਂ ਕਹਿਣਾ ਚਾਹੀਦਾ ਹੈ ਕਿ ਇੱਕ ਜੱਥੇਬੰਦ ਅਤੇ ਦ੍ਰਿੜ, ਪਰ ਅਰਥਵਾਦੀ, ਸੁਧਾਰਵਾਦੀ ਅਤੇ ਟ੍ਰੇਡ ਯੂਨੀਅਨਵਾਦੀ ਮਜ਼ਦੂਰ ਲਹਿਰ ਪੂੰਜੀਵਾਦ ਨੂੰ ਸੰਕਟ ਦੀ ਘੜੀ ਵਿੱਚ ਹੋਰ ਤੇਜ਼ੀ ਨਾਲ਼ ਫਾਸੀਵਾਦ ਵਾਲ਼ੇ ਪਾਸੇ ਲੈ ਜਾਂਦਾ ਹੈ (ਜਰਮਨੀ ਅਤੇ ਇਟਲੀ ਵਿੱਚ ਫਾਸੀਵਾਦੀ ਉਭਾਰ ਦੇ ਵਿਸ਼ਲੇਸ਼ਣ ਵਾਲ਼ੇ ਹਿੱਸੇ ਨੂੰ ਦੇਖੋ)। **ਤੀਜੀ ਗੱਲ**: ਇਹ ਸੱਚ ਹੈ ਕਿ ਫਾਸੀਵਾਦ ਅੰਤ ਵਿੱਚ ਅਤੇ ਅਸਲ ਵਿੱਚ ਵੱਡੀ ਪੂੰਜੀ ਦੇ ਹਿੱਤਾਂ ਦੀ ਸੇਵਾ ਕਰਦਾ ਹੈ, ਪਰ ਇੰਞ ਨਹੀਂ ਕਿ ਇਸਦਾ ਸਮਾਜਿਕ ਅਧਾਰ ਸਿਰਫ਼ ਵੱਡੀ ਪੂੰਜੀਪਤੀ ਜਮਾਤ ਹੁੰਦੀ ਹੈ। ਵੱਡੀ ਪੂੰਜੀਪਤੀ ਜਮਾਤ ਨੂੰ ਮਜ਼ਦੂਰ ਲਹਿਰ ਦੇ ਦਬਾਅ ਨੂੰ ਤੋੜਣ ਲਈ ਇੱਕ ਅਜਿਹੀ ਤਾਕਤ ਦੀ ਜ਼ਰੂਰਤ ਹੁੰਦੀ ਹੈ ਜਿਸਦਾ ਵਿਆਪਕ ਸਮਾਜਿਕ ਅਧਾਰ ਹੋਵੇ। ਫਾਸੀਵਾਦ ਦੇ ਰੂਪ ’ਚ ਉਸਨੂੰ ਇਹ ਤਾਕਤ ਮਿਲ਼ਦੀ ਹੈ। ਪੂੰਜੀਵਾਦੀ ਸੰਕਟ ਵੱਡੇ ਪੱਧਰ ’ਤੇ ਸ਼ਹਿਰੀ ਅਤੇ ਪੇਂਡੂ ਨਿਮਨ ਪੂੰਜੀਪਤੀ ਜਮਾਤ ਅਤੇ ਮੱਧ ਵਰਗਾਂ ਨੂੰ ਉਜਾੜ ਕੇ ਅਸੁਰੱਖਿਆ ਅਤੇ ਅਨਿਸ਼ਚਿਤਤਾ ਦੀ ਹਾਲਤ ਵਿੱਚ ਪਹੁੰਚਾ ਦਿੰਦਾ ਹੈ। ਦਿਸ਼ਾਹੀਣ ਸ਼ਹਿਰੀ ਬੇਰੁਜ਼ਗਾਰ ਨੌਜਵਾਨ ਅਬਾਦੀ ਅਤੇ ਸ਼ਹਿਰੀ ਅਤੇ ਪੇਂਡੂ ਨਿਮਨ ਪੂੰਜੀਪਤੀ ਜਮਾਤ ਦੇ ਦਰਮਿਆਨ ਫਾਸੀਵਾਦ ਤਾਕਤਾਂ ਆਪਣਾ ਪ੍ਰਚਾਰ ਕਰਦੀਆਂ ਹਨ ਅਤੇ ਉਨ੍ਹਾਂ ਦੇ ਦਿਮਾਗਾਂ ਵਿੱਚ ਕਿਸੇ ਘੱਟ ਗਿਣਤੀ ਭਾਈਚਾਰੇ ਅਤੇ ਜੱਥੇਬੰਦ ਮਜ਼ਦੂਰ ਲਹਿਰ ਦੇ ਖਿਲਾਫ਼ ਜ਼ਹਿਰ ਭਰਦੀਆਂ ਹਨ। ਅਸੁਰੱਖਿਆ ਅਤੇ ਅਨਿਸ਼ਚਿਤਤਾ ਨਾਲ਼ ਚਿੜਚਿੜੇ ਟਟਪੂੰਜੀ ਜਮਾਤ ਵਿੱਚ ਪਿਛਾਖੜ ਦੀ ਜ਼ਮੀਨ ਪਹਿਲਾਂ ਤੋਂ ਤਿਆਰ ਹੁੰਦੀ ਹੈ ਅਤੇ ਉਹ ਫਾਸੀਵਾਦੀ ਪ੍ਰਚਾਰ ਦਾ ਸ਼ਿਕਾਰ ਬਣ ਜਾਂਦੀ ਹੈ। ਫਾਸੀਵਾਦ ਪੇਂਡੂ ਅਤੇ ਸ਼ਹਿਰੀ ਮੱਧ ਵਰਗਾਂ ਨਿਮਨ ਪੂੰਜੀਪਤੀ ਜਮਾਤਾਂ ਅਤੇ ਲੁੰਪਨ ਪ੍ਰੋਲੇਤਾਰੀ ਜਮਾਤ ਦੇ ਜੀਵਨ ਦੀ ਦਿਸ਼ਾਹੀਣਤਾ, ਨਿਰਾਸ਼ਾ, ਉਦੇਸ਼ਹੀਣਤਾ ਅਤੇ ਸੱਭਿਆਚਾਰਕ ਪਿੱਛੜੇਪਨ ਦਾ ਫਾਇਦਾ ਲੈਂਦੇ ਹੋਏ ਉਨ੍ਹਾਂ ਦਰਮਿਆਨ ਲੰਬੀ ਤਿਆਰੀ ਨਾਲ਼ ਪਿਛਾਖੜ ਦੀ ਜ਼ਮੀਨ ਤਿਆਰ ਕਰਦਾ ਹੈ। ਇਸੇ ਪ੍ਰਕਿਰਿਆ ਦੇ ਫਲਸਰੂਪ ਇੱਕ ਫਾਸੀਵਾਦੀ ਲਹਿਰ ਪੈਦਾ ਹੁੰਦੀ ਹੈ ਅਤੇ ਇਹ ਜਮਾਤਾਂ ਉਸਦੇ ਸਮਾਜਿਕ ਥੰਮ੍ਹਾਂ ਦੇ ਤੌਰ ’ਤੇ ਕੰਮ ਕਰਦੀਆਂ ਹਨ। ਫਾਸੀਵਾਦ ਦੀ ਜਿੱਤ ਜਾ ਉਸਦੇ ਸੱਤ੍ਹਾ ’ਚ ਆਉਣ ਦੇ ਨਾਲ਼ ਹੀ ਇਹ ਜਮਾਤਾਂ ਇਸ ਸੱਚਾਈ ਤੋਂ ਜਾਣੂ ਹੋ ਜਾਂਦੀਆਂ ਹਨ ਕਿ ਫਾਸੀਵਾਦ ਅਸਲ ਵਿੱਚ ਵੱਡੀ ਪੂੰਜੀ ਦਾ ਸਭ ਤੋਂ ਬੇਰਹਿਮ ਅਤੇ ਬਰਬਰ ਟੁੱਕੜਖੋਰ ਹੈ ਅਤੇ ਉਸ ਤੋਂ ਦੂਰ ਵੀ ਹੋਣ ਲੱਗਦੇ ਹਨ। ਪਰ ਇਹ ਤਾਂ ਬਾਅਦ ਦੀ ਗੱਲ ਹੈ। ਪ੍ਰਭਾਵਸ਼ਾਲੀ ਇਨਕਲਾਬੀ ਪ੍ਰਚਾਰ ਅਤੇ ਪਾਰਟੀ ਦੀ ਘਾਟ ਵਿੱਚ ਫਾਸੀਵਾਦੀ ਉੱਭਾਰ ਦੀ ਜ਼ਮੀਨ ਵੀ ਇਨ੍ਹਾਂ ਜਮਾਤਾਂ ਦਰਮਿਆਨ ਤਿਆਰ ਹੁੰਦੀ ਹੈ।

**ਚੌਥੀ ਗੱਲ** ਜੋ ਅਸੀਂ ਨਤੀਜੇ ਦੇ ਰੂਪ ਵਿੱਚ ਸਮਝੀ, ਉਹ ਇਹ ਸੀ ਕਿ ਜਿਨ੍ਹਾਂ ਦੇਸ਼ਾਂ ਵਿੱਚ ਪੂੰਜੀਵਾਦ ਕਿਸੇ ਇਨਕਲਾਬ ਰਾਹੀਂ ਸੱਤ੍ਹਾ ਵਿੱਚ ਨਹੀਂ ਆਇਆ, ਉੱਥੇ ਪੂਰਾ ਅਰਥਚਾਰਾ, ਸਮਾਜ ਅਤੇ ਰਾਜਨੀਤੀ ਵਿੱਚ ਗ਼ੈਰ ਜਮਹੂਰੀ ਅਤੇ ਤਾਨਾਸ਼ਾਹ ਪ੍ਰਵਿਰਤੀਆਂ ਨੇ ਜੜ੍ਹ ਜਮਾਈ ਹੁੰਦੀ ਹੈ। ਰੈਡੀਕਲ ਭੂਮੀ ਸੁਧਾਰਾਂ ਦੀ ਘਾਟ ਵਿੱਚ ਪਿੰਡਾਂ ਵਿੱਚ ਜੁੰਕਰਾਂ ਅਤੇ ਨਵੇਂ ਧਨੀ ਕਿਸਾਨਾਂ ਦੀ ਇੱਕ ਪੂਰੀ ਜਮਾਤ ਹੁੰਦੀ ਹੈ ਜੋ ਫਾਸੀਵਾਦ ਲਈ ਇੱਕ ਮਜ਼ਬੂਤ ਸਮਾਜਿਕ ਅਧਾਰ ਦਾ ਕੰਮ ਕਰਦੀ ਹੈ। ਦਰਮਿਆਨੇ ਕਿਸਾਨਾਂ ਦਾ ਇੱਕ ਵੱਡਾ ਹਿੱਸਾ ਵੀ ਇਨਕਲਾਬੀ ਪ੍ਰਚਾਰ, ਲਹਿਰ ਅਤੇ ਜਥੇਬੰਦੀ ਦੀ ਘਾਟ ਵਿੱਚ ਫਾਸੀਵਾਦੀ ਪ੍ਰਚਾਰ ਵਿੱਚ ਵਹਿ ਜਾਂਦਾ ਹੈ।

ਪੂੰਜੀਵਾਦੀ ਜਮਹੂਰੀ ਇਨਕਲਾਬ ਦੀ ਘਾਟ ਵਿੱਚ ਸ਼ਹਿਰੀ ਮੱਧਵਰਗਾਂ ਵਿੱਚ ਵੀ ਜਮਹੂਰੀ ਵਿਚਾਰਾਂ ਅਤੇ ਰਿਵਾਜਾਂ ਦੀ ਵੱਡੀ ਥੁੜ੍ਹ ਹੁੰਦੀ ਹੈ। ਇਹ ਮੱਧਵਰਗ ਉਸ ਯੂਰਪੀ ਮੱਧ ਵਰਗ ਦੇ ਵਾਂਗ ਨਹੀਂ ਹੈ ਜਿਸ ਵਿੱਚ ਤਰਕਸ਼ੀਲਤਾ, ਵਿਗਿਆਨਿਕਤਾ ਗਤੀਮਾਨਤਾ ਕੁੱਟ-ਕੁੱਟ ਕੇ ਭਰੀ ਹੋਈ ਸੀ ਅਤੇ ਜੋ ਮਨੁੱਖਤਾ ਅਤੇ ਜਮਹੂਰੀਅਤ ਦੇ ਸਿਧਾਂਤਾਂ ਦੀ ਮੋਢੀ ਸੀ। ਆਰਥਿਕ ਤੌਰ 'ਤੇ ਇਹ ਮੱਧ ਵਰਗ ਬਣ ਚੁੱਕਾ ਹੈ, ਪਰ ਵਿਚਾਰਕ ਅਤੇ ਆਤਮਿਕ ਤੌਰ 'ਤੇ ਉਸ 'ਚ ਅਜਿਹਾ ਕੁੱਝ ਨਹੀਂ ਹੈ ਜਿਸਨੂੰ ਆਧੁਨਿਕ ਮੱਧ ਵਰਗ ਜਿਹਾ ਕਿਹਾ ਜਾ ਸਕੇ। ਇਹੀ ਕਾਰਨ ਹੈ ਕਿ ਇਹ ਸ਼ਹਿਰੀ ਪੜ੍ਹਿਆ ਲਿਖਿਆ ਮੱਧ ਵਰਗ ਵੀ ਫਾਸੀਵਾਦੀ ਪ੍ਰਚਾਰ ਦੇ ਲਈ ਰਿਜ਼ਰਵ ਹੁੰਦਾ ਹੈ ਅਤੇ ਉਸਦੇ ਪ੍ਰਭਾਵ ਹੇਠ ਆ ਜਾਂਦਾ ਹੈ। ਪੂੰਜੀਵਾਦੀ ਇਨਕਲਾਬ ਦੀ ਘਾਟ ਹੀ ਸੀ ਜਿਸਨੇ ਜਰਮਨੀ ਇਟਲੀ ਨੂੰ ਫਾਸੀਵਾਦ ਦੇ ਜਨਮ ਅਤੇ ਵਿਕਾਸ ਦੀ ਜ਼ਮੀਨ ਬਣਾਇਆ ਅਤੇ ਫਰਾਂਸ ਨੂੰ ਨਹੀਂ। ਇਹ ਫਾਲਤੂ ਨਹੀਂ ਸੀ ਕਿ ਫਰਾਂਸ ਵਿੱਚ ਫਾਸੀਵਾਦੀ ਸਮੂਹਾਂ ਨੂੰ ਕਦੇ ਕੋਈ ਵੱਡੀ ਸਫਲਤਾ ਨਹੀਂ ਮਿਲੀ।

ਇਹ ਕੁੱਝ ਪ੍ਰਮੁੱਖ ਸਿੱਟੇ ਸਨ ਜਿਨ੍ਹਾਂ 'ਤੇ ਅਸੀਂ ਆਪਣੇ ਵਿਸ਼ਲੇਸ਼ਣ ਰਾਹੀਂ ਪਹੁੰਚੇ ਸਾਂ। ਆਪਣੇ ਇਨ੍ਹਾਂ ਨਤੀਜਿਆਂ ਦੇ ਅਧਾਰ 'ਤੇ ਹੀ ਸਾਨੂੰ ਇਹ ਤੈਅ ਕਰਨਾ ਹੋਵੇਗਾ ਕਿ ਅਸੀਂ ਫਾਸੀਵਾਦ ਨਾਲ਼ ਕਿੰਝ ਸਿੱਝਣਾ ਹੈ। ਸਪੱਸ਼ਟ ਹੈ ਕਿ ਸਾਨੂੰ ਫਾਸੀਵਾਦ 'ਤੇ ਵਿਚਾਰਧਾਰਕ ਅਤੇ ਰਾਜਨੀਤਿਕ ਸੱਟ ਮਾਰਨੀ ਪਵੇਗੀ; ਸਾਨੂੰ ਪੂਰੀ ਫਾਸੀਵਾਦੀ ਵਿਚਾਰਧਾਰਾ ਦੇ ਜਮਾਤੀ ਖਾਸੇ ਅਤੇ ਕਿਰਦਾਰ ਨੂੰ ਆਮ ਲੋਕਾਂ ਦੇ ਸਾਹਮਣੇ ਨੰਗਾ ਕਰਨਾ ਪਵੇਗਾ; ਸਾਨੂੰ ਫਾਸੀਵਾਦੀਆਂ ਦੇ ਅਸਲੀ ਟੇਵੇ ਅਤੇ ਉਨ੍ਹਾਂ ਦੇ ਇਤਿਹਾਸ ਨੂੰ ਲੋਕਾਂ ਸਾਹਮਣੇ ਖੋਲ੍ਹ ਕੇ ਰੱਖ ਦੇਣਾ ਹੋਵੇਗਾ; ਸਾਨੂੰ ਉਨ੍ਹਾਂ ਦੇ ਭਰਤੀ ਕੇਂਦਰਾਂ 'ਤੇ ਚੋਟ ਕਰਨੀ ਹੋਵੇਗੀ ਅਤੇ ਉਨ੍ਹਾਂ ਸਾਰੇ ਵਰਗਾਂ ਦਰਮਿਆਨ ਤੇਜ਼ ਅਤੇ ਵਿਆਪਕ ਰਾਜਨੀਤਕ ਪ੍ਰਚਾਰ ਚਲਾਉਣਾ ਹੋਵੇਗਾ ਜੋ ਉਨ੍ਹਾਂ ਦੇ ਸਮਾਜਿਕ ਥੰਮ੍ਹ ਬਣ ਸਕਦੇ ਹਨ; ਸਾਨੂੰ ਮਜ਼ਦੂਰ ਲਹਿਰ ਦੇ ਅੰਦਰ ਜ਼ਬਰਦਸਤ ਰਾਜਨੀਤਿਕ ਪ੍ਰਚਾਰ ਚਲਾਉਂਦੇ ਹੋਏ ਮਜ਼ਦੂਰ ਜਮਾਤ ਨੂੰ ਉਸਦੇ ਇਤਿਹਾਸਕ ਉਦੇਸ਼ ਅਤੇ ਜ਼ਿੰਮੇਵਾਰੀ, ਭਾਵ ਕਿ ਸਮਾਜਵਾਦੀ ਇਨਕਲਾਬ ਅਤੇ ਕਮਿਊਨਿਜ਼ਮ ਵੱਲ ਅਗੇ ਵੱਧਣ ਤੋਂ ਜਾਣੂ ਕਰਾਉਣਾ ਹੋਵੇਗਾ; ਇਸ ਪ੍ਰਕਿਰਿਆ ਵਿੱਚ ਅਸੀਂ ਮਜ਼ਦੂਰ ਜਮਾਤ ਅੰਦਰ ਮੌਜੂਦ ਪਰਾਈਆਂ ਪ੍ਰਵਿਰਤੀਆਂ 'ਤੇ ਚੋਟ ਕਰਨੀ ਹੋਵੇਗੀ ਅਤੇ ਉਸਨੂੰ ਅਰਥਵਾਦ, ਸੋਧਵਾਦ ਅਤੇ ਸੁਧਾਰਵਾਦ ਦੀ ਖਾਈ 'ਚ ਡਿੱਗਣ ਤੋਂ ਬਚਾਉਣਾ ਹੋਵੇਗਾ; ਸਾਨੂੰ ਸਮਾਜਿਕ ਜਮਹੂਰੀਆਂ ਅਤੇ ਸੋਧਵਾਦੀਆਂ ਨੂੰ ਸਾਰੇ ਲੋਕਾਂ ਸਾਹਮਣੇ ਨੰਗਾ ਕਰਨ 'ਚ ਕੋਈ ਕਸਰ ਨਹੀਂ ਛੱਡਣੀ ਹੋਵੇਗੀ। ਸਾਡਾ ਵਿਸ਼ਲੇਸ਼ਣ ਸਾਨੂੰ ਸਪੱਸਟ ਤੌਰ 'ਤੇ ਦਿਖਾਉਂਦਾ ਹੈ ਕਿ ਫਾਸੀਵਾਦ ਨੂੰ ਇੱਕ ਬੇਰੋਕ ਉਭਾਰ ਬਣਾਉਣ ਵਿੱਚ ਜੇ ਕਿਸੇ ਤਾਕਤ ਦਾ ਸਭ ਤੋਂ ਵੱਡਾ ਹੱਥ ਸੀ ਤਾਂ ਉਹ ਸੋਧਵਾਦ ਹੀ ਸੀ। ਭਾਰਤ ਵਿੱਚ ਵੀ ਇਸ ਮਾਮਲੇ ਵਿੱਚ ਕੋਈ ਛੋਟ ਨਹੀਂ ਹੈ। ਅੱਜ ਮਜ਼ਦੂਰ ਲਹਿਰ ਅੰਦਰ ਭਾਰਤੀ ਮਜ਼ਦੂਰ ਸੰਘ ਸਭ ਤੋਂ ਵੱਡੀ ਟ੍ਰੇਡ ਯੂਨੀਅਨ ਬਣ ਚੁੱਕਾ ਹੈ ਤਾਂ ਇਸਦੀ ਜ਼ਿੰਮੇਵਾਰ ਏਟਕ, ਸੀਟੂ ਅਤੇ ਏਕਟੂ ਵਰਗੀਆਂ ਅਰਥਵਾਦੀਆਂ, ਸੁਧਾਰਵਾਦੀਆਂ-ਟ੍ਰੇਡ ਯੂਨੀਅਨਵਾਦੀਆਂ ਅਤੇ ਸੋਧਵਾਦੀਆਂ ਦੀਆਂ ਗੱਦਾਰ ਯੂਨੀਅਨਾਂ ਹੀ ਹਨ। ਇਨ੍ਹਾਂ ਗੱਲਾਂ ਨੂੰ ਅਸੀਂ ਚੰਗੀ ਤਰ੍ਹਾਂ ਸਮਝਦੇ ਹਾਂ, ਪਰ ਫਿਰ ਵੀ ਕਮਿਊਨਿਸਟ ਸਫਾਂ ਅਤੇ ਕਾਰਕੁਨਾਂ ਲਈ

ਨੁਕਤੇਵਾਰ ਕੁੱਝ ਠੋਸ ਗੱਲਾਂ ਨੂੰ ਸਮਝ ਲੈਣਾ ਬੜਾ ਜ਼ਰੂਰੀ ਹੈ। ਸਾਡੀ ਸਮਝ 'ਚ ਇਹ ਕੁੱਝ ਇੱਕ ਜ਼ਰੂਰੀ ਗੱਲਾਂ ਹਨ, ਜਿਨ੍ਹਾਂ 'ਤੇ ਅਮਲ ਫਾਸੀਵਾਦ ਨੂੰ ਸ਼ਿਕਸਤ ਦੇਣ ਦੇ ਸਾਡੇ ਸੰਘਰਸ਼ ਵਿੱਚ ਸਾਡੀ ਕਾਫ਼ੀ ਮਦਦ ਕਰ ਸਕਦਾ ਹੈ!

1) ਮਜ਼ਦੂਰ ਮੋਰਚੇ 'ਤੇ ਕਮਿਊਨਿਸਟ ਇਨਕਲਾਬੀਆਂ ਸਾਹਮਣੇ ਸਭ ਤੋਂ ਅਹਿਮ ਕੰਮ ਹੈ, ਮਜ਼ਦੂਰ ਲਹਿਰ ਅਤੇ ਟ੍ਰੇਡ ਯੂਨੀਅਨ ਲਹਿਰ ਅੰਦਰ ਸੋਧਵਾਦ, ਟ੍ਰੇਡ ਯੂਨੀਅਨਵਾਦ, ਅਰਥਵਾਦ, ਸੁਧਾਰਵਾਦ ਅਤੇ ਅਰਾਜਕਤਾਵਾਦੀ ਸੰਘਵਾਦ ਵਿਰੁੱਧ ਫੈਸਲਾਕੁਨ, ਸਮਝੌਤਾਰਹਿਤ ਅਤੇ ਤਿੱਖਾ ਘੋਲ਼। ਇਹੀ ਉਹ ਭਟਕਾਅ ਹਨ ਜੋ ਮਜ਼ਦੂਰ ਜਮਾਤ ਨੂੰ ਫਾਸੀਵਾਦ ਦੇ ਦੈਂਤ ਦੇ ਸਾਹਮਣੇ ਵਿਚਾਰਕ ਅਤੇ ਰਾਜਨੀਤਕ ਤੌਰ 'ਤੇ ਰਿਜ਼ਰਵ ਛੱਡ ਦਿੰਦੇ ਹਨ। ਇਨ੍ਹਾਂ ਭਟਕਾਵਾਂ ਨੂੰ ਮਜ਼ਦੂਰ ਲਹਿਰ ਦੇ ਅੰਦਰ ਵਾੜਨ ਅਤੇ ਪੈਦਾ ਕਰਨ ਦਾ ਅਪਰਾਧ ਅਤੇ ਗੱਦਾਰੀ ਜਿਨ੍ਹਾਂ ਤਾਕਤਾਂ ਨੇ ਕੀਤੀ ਹੈ, ਉਹ ਹਨ ਇਸ ਦੇਸ਼ ਦੀਆਂ ਸੰਸਦੀ ਖੱਬੇਪੱਖੀ ਪਾਰਟੀਆਂ ਜੋ ਅਰਸੇ ਪਹਿਲਾਂ ਮਾਰਕਸਵਾਦ ਦਾ ਪੱਲਾ ਛੱਡ, ਸੋਧਵਾਦ ਦੀਆਂ ਰਾਹੀ ਬਣ ਚੁੱਕੀਆਂ ਹਨ। ਮਜ਼ਦੂਰ ਜਮਾਤ ਦਰਮਿਆਨ ਭਾਰਤ ਦੀ ਕਮਿਊਨਿਸਟ ਪਾਰਟੀ, ਭਾਰਤ ਦੀ ਕਮਿਊਨਿਸਟ ਪਾਰਟੀ (ਮਾਰਕਸਵਾਦੀ) ਭਾਰਤ ਦੀ ਕਮਿਊਨਿਸਟ ਪਾਰਟੀ (ਮਾਰਕਸਵਾਦੀ-ਲੈਨਿਨਵਾਦੀ) ਲਿਬਰੇਸ਼ਨ ਵਰਗੀਆਂ ਪਾਰਟੀਆਂ ਦੀ ਗੱਦਾਰੀ ਅਤੇ ਉਨ੍ਹਾਂ ਦੇ ਦੋਗਲੇਪਨ ਨੂੰ ਨੰਗਾ ਕਰਨਾ ਕਮਿਊਨਿਸਟ ਇਨਕਲਾਬੀਆਂ ਲਈ ਸਭ ਤੋਂ ਜ਼ਰੂਰੀ ਕੰਮ ਹੈ। ਫਾਸੀਵਾਦ ਨਾਲ਼ ਲੜਨ ਲਈ ਮਜ਼ਦੂਰ ਜਮਾਤ ਨੂੰ ਜਿਸ ਸੁਪਨੇ ਦੀ ਜ਼ਰੂਰਤ ਹੁੰਦੀ ਹੈ, ਇਹ ਪਾਰਟੀਆਂ ਉਸਦੀ ਹੱਤਿਆ ਕਰਦੀਆਂ ਹਨ। ਅਸੀਂ ਉਸੇ ਸੁਪਨੇ ਨੂੰ ਮਜ਼ਦੂਰ ਜਮਾਤ ਦਰਮਿਆਨ ਮੁੜ ਜਿਉਂਦਾ ਕਰਨਾ ਅਤੇ ਫੈਲਾਉਣ ਹੈ। ਇਸ ਦੇ ਬਗੈਰ ਅਸੀਂ ਫਾਸੀਵਾਦ ਨਾਲ਼ ਲੜਨ ਲਈ ਮਜ਼ਦੂਰ ਜਮਾਤ ਦੀ ਜੁਝਾਰੂ ਅਤੇ ਲੜਾਕੂ ਏਕਤਾ ਅਤੇ ਜਥੇਬੰਦੀਆਂ ਖੜ੍ਹੀਆਂ ਨਹੀਂ ਕਰ ਸਕਦੇ। ਮਜ਼ਦੂਰ ਜਮਾਤ ਦੇ ਅੰਦਰ ਗੈਰ ਰਾਜਨੀਤਕ ਪ੍ਰਵਿਰਤੀਆਂ ਵਿੱਚ ਸਭ ਤੋਂ ਪਮੁੱਖ ਹੈ ਅਰਾਜਕਤਾਵਾਦ ਅਤੇ ਅਰਾਜਕਤਾਵਾਦੀ ਸੰਘਵਾਦ ਜੋ ਮਜ਼ਦੂਰ ਜਮਾਤ ਦੇ ਇਤਿਹਾਸਕ ਉਦੇਸ਼ ਪ੍ਰਤੀ ਉਸਦੇ ਸਚੇਤ ਹੋਣ ਨੂੰ ਵੱਡਾ ਨੁਕਸਾਨ ਪਹੁੰਚਾਉਂਦਾ ਹੈ। ਇਹ ਮਜ਼ਦੂਰ ਜਮਾਤ ਦਰਮਿਆਨ ਗੈਰ-ਪਾਰਟੀ ਇਨਕਲਾਬਵਾਦ ਅਤੇ ਮਜ਼ਦੂਰ ਜਮਾਤ ਦੀ "ਆਪ-ਮੁਹਾਰੀ" ਜੱਥੇਬੰਦੀ ਦੀ ਸੋਚ ਨੂੰ ਹੱਲਾ ਸ਼ੇਰੀ ਦਿੰਦਾ ਹੈ। ਆਪ-ਮੁਹਾਰਤਾ ਦਾ ਅਰਥ ਹੈ ਵਿਚਾਰਧਾਰਕ ਅਤੇ ਰਾਜਨੀਤਕ ਤੌਰ 'ਤੇ ਅਨਾਥ! ਇਸ ਆਪ-ਮੁਹਾਰਤਾ ਦੀ ਲੱਫ਼ਾਜੀ ਦਾ ਪਰਦਾਫਾਸ਼ ਕਰਨਾ ਚਾਹੀਦਾ ਹੈ ਅਤੇ ਮਜ਼ਦੂਰ ਜਮਾਤ ਵਿੱਚ ਇਨਕਲਾਬੀ ਵਿਚਾਰਧਾਰਾ ਅਤੇ ਪਾਰਟੀ ਦੀ ਜ਼ਰੂਰਤ ਨੂੰ ਹਮੇਸ਼ਾ ਰੇਖਾਂਕਿਤ ਕੀਤਾ ਜਾਣਾ ਚਾਹੀਦਾ ਹੈ। ਜੇ ਤੁਹਾਨੂੰ ਯਾਦ ਹੋਵੇ ਕਿ ਅਰਾਜਕਤਾਵਾਦੀ ਸੰਘਵਾਦੀ ਜਾਰਜ ਸੋਰੇਲ ਦੇ ਜ਼ਿਆਦਾਤਰ ਚੇਲੇ ਇਟਲੀ ਵਿੱਚ ਫਾਸੀਵਾਦੀਆਂ ਦੀ ਸ਼ਰਨ 'ਚ ਚਲੇ ਗਏ ਸਨ। ਇਹ ਐਂਵੇ ਹੀ ਨਹੀਂ ਸੀ।

2) ਮਜ਼ਦੂਰ ਮੋਰਚੇ ਦੇ ਬਾਹਰ ਵੀ ਆਮ ਮੱਧ ਵਰਗ ਅਤੇ ਨਿਮਨ ਮੱਧਵਰਗ ਅਤੇ ਨਾਲ਼ ਹੀ ਪੇਂਡੂ ਖੇਤਰ ਦੀ ਪ੍ਰੋਲੇਤਾਰੀ, ਅਰਧ-ਪ੍ਰੋਲੇਤਾਰੀ, ਗਰੀਬ ਅਤੇ ਦਰਮਿਆਨੇ ਕਿਸਾਨਾਂ ਦੀ ਅਬਾਦੀ ਵਿੱਚ ਵੀ ਸਾਨੂੰ ਸੋਧਵਾਦੀ ਸੰਸਦੀ ਖੱਬੇਪੱਖੀ ਪਾਰਟੀਆਂ ਨੂੰ ਨੰਗਾ ਕਰਨਾ ਹੋਵੇਗਾ ਅਤੇ ਦੱਸਣਾ ਹੋਵੇਗਾ ਕਿ ਇਹ ਮੱਕਾਰ ਕਮਿਊਨਿਸਟ ਹਨ ਅਤੇ ਕਮਿਊਨਿਸਟ

ਵਿਚਾਰਧਾਰਾ ਅਤੇ ਮਜ਼ਦੂਰ ਜਮਾਤ ਦੇ ਨਾਲ਼ ਗੱਦਾਰੀ ਕਰ ਚੁੱਕੇ ਹਨ। ਸ਼ਹਿਰੀ ਅਤੇ ਪੇਂਡੂ ਮੱਧ ਵਰਗ ਦੇ ਹਿੱਤਾਂ ਦੀ ਨੁਮਾਇੰਦਗੀ ਕਰਨ ਦੇ ਇਨ੍ਹਾਂ ਦੇ ਦਾਅਵੇ ਵੀ ਖੋਖਲੇ ਹਨ ਅਤੇ ਅਸਲ 'ਚ ਇਨ੍ਹਾਂ ਦਾ ਉਦੇਸ਼ ਇਸੇ ਪੂੰਜੀਵਾਦੀ ਪ੍ਰਬੰਧ ਦੀ ਰੱਖਿਆ ਕਰਨਾ ਹੈ ਜਿਸਦੇ ਅੰਦਰ ਆਮ ਮੱਧ ਵਰਗ ਦਾ ਵੀ ਕੋਈ ਭਵਿੱਖ ਨਹੀਂ ਹੈ ਉਸਦੀ ਹੋਣੀ ਵਿੱਚ ਬਰਬਾਦ ਹੋ ਕੇ ਪ੍ਰੋਲੇਤਾਰੀ ਅਤੇ ਅਰਧ-ਪ੍ਰੋਲੇਤਾਰੀ ਦੀਆਂ ਸਫ਼ਾਂ ਵਿੱਚ ਸ਼ਾਮਿਲ ਹੁੰਦੇ ਜਾਣਾ ਹੀ ਲਿਖਿਆ ਹੈ। ਇਹ ਇਸ ਲਈ ਵੀ ਬੇਹੱਦ ਜ਼ਰੂਰੀ ਬਣ ਜਾਂਦਾ ਹੈ ਕਿਉਂਕਿ ਮੱਧ ਵਰਗ ਅਤੇ ਆਮ ਕਿਰਤੀ ਅਬਾਦੀ ਦਾ ਇੱਕ ਵੱਡਾ ਹਿੱਸਾ ਸੋਧਵਾਦੀ ਲੀਡਰਸ਼ਿਪ ਦੀਆਂ ਕਾਰਗੁਜ਼ਾਰੀਆਂ ਨੂੰ ਦੇਖ ਕੇ ਸੰਸਦੀ ਖੱਬੇਪੱਖੀ ਪਾਰਟੀਆਂ ਨਾਲ਼ ਤਾਂ ਨਫਰਤ ਕਰਦਾ ਹੀ ਹੈ, ਉਹ ਅਗਿਆਨਤਾ ਵਿੱਚ ਸਮਾਜਵਾਦ ਅਤੇ ਕਮਿਊਨਿਜ਼ਮ ਦੇ ਆਦਰਸ਼ਾਂ ਤੋਂ ਹੀ ਨਹੀਂ ਸਗੋਂ ਭਾਵੀ ਸਮਾਜਵਾਦੀ ਇਨਕਲਾਬ ਦੀਆਂ ਸਾਰੀਆਂ ਮਿੱਤਰ ਜਮਾਤਾਂ ਦੇ ਸਾਹਮਣੇ ਨੰਗਾ ਕਰਨਾ ਬੇਹੱਦ ਜ਼ਰੂਰੀ ਕੰਮ ਬਣ ਜਾਂਦਾ ਹੈ।

3) ਇਨਕਲਾਬੀ ਕਮਿਊਨਿਸਟ ਪਾਰਟੀ ਨੂੰ ਸਭ ਤੋਂ ਪ੍ਰਮੁੱਖ ਤੌਰ 'ਤੇ ਮਜ਼ਦੂਰ ਜਮਾਤ ਵਿੱਚ, ਪਰ ਨਾਲ਼ ਹੀ ਸ਼ਹਿਰੀ ਅਤੇ ਪੇਂਡੂ ਨਿਮਨ ਪੂੰਜੀਪਤੀ ਜਮਾਤ, ਅਰਧ-ਪ੍ਰੋਲੇਤਾਰੀ ਅਬਾਦੀ, ਗਰੀਬ ਅਤੇ ਦਰਮਿਆਨੇ ਕਿਸਾਨਾਂ, ਖੇਤ ਮਜ਼ਦੂਰਾਂ ਅਤੇ ਤਨਖਾਹਦਾਰ ਨਿਮਨ-ਮੱਧ ਵਰਗ ਦਰਮਿਆਨ ਲਗਾਤਾਰ ਰਾਜਨੀਤਕ ਪ੍ਰਚਾਰ ਦੀਆਂ ਕਾਰਵਾਈਆਂ ਕਰਦੇ ਹੋਏ ਇਹ ਦਿਖਾਉਣਾ ਹੋਵੇਗਾ ਕਿ ਪੂੰਜੀਵਾਦ ਇੱਕ ਪਰਜੀਵੀ ਅਤੇ ਮਰਨਕਿਨਾਰੇ ਢਾਂਚਾ ਹੈ ਜੋ ਆਪਣੀ ਇਤਿਹਾਸਕ ਭੂਮਿਕਾ ਅਦਾ ਕਰਕੇ ਆਪਣੀ ਪ੍ਰਸੰਗਿਕਤਾ ਗੁਆ ਚੁੱਕਾ ਹੈ। ਹੁਣ ਇਹ ਲੋਕਾਂ ਨੂੰ ਬੇਰੁਜ਼ਗਾਰੀ, ਮਹਿੰਗਾਈ, ਗਰੀਬੀ, ਭੁੱਖਮਰੀ, ਅਸੁਰੱਖਿਆ, ਅਨਿਸ਼ਚਿਤਤਾ ਆਦਿ ਦੇ ਇਲਾਵਾ ਹੋਰ ਕੁੱਝ ਵੀ ਨਹੀਂ ਦੇ ਸਕਦਾ। ਇਹ ਆਪਣੀ ਜੜ੍ਹਤਾ ਦੀ ਤਾਕਤ 'ਤੇ ਟਿਕਿਆ ਹੋਇਆ ਹੈ ਅਤੇ ਇਸਦੀ ਸਹੀ ਜਗ੍ਹਾ ਇਤਿਹਾਸ ਦਾ ਕੂੜੇਦਾਨ ਹੈ। ਪੂੰਜੀਵਾਦੀ ਸਮਾਜ ਅਤੇ ਢਾਂਚੇ ਦੀਆਂ ਰੋਜ਼ਾਨਾ ਜੀਵਨ ਦੀਆਂ ਘਟਨਾਵਾਂ ਜ਼ਰੀਏ ਲਗਾਤਾਰ ਉਸਨੂੰ ਨੰਗਾ ਕਰਨਾ ਹੋਵੇਗਾ। ਮਜ਼ਦੂਰਾਂ, ਨੌਜਵਾਨਾਂ, ਬੁੱਧੀਜੀਵੀਆਂ ਅਤੇ ਔਰਤਾਂ ਦੀਆਂ ਮੈਗਜ਼ੀਨਾਂ ਦੇ ਮਾਧਿਅਮ ਨਾਲ਼ ਹਰ ਸੰਭਵ ਮੌਕੇ 'ਤੇ ਪੂੰਜੀਵਾਦ ਦੀ ਇਤਿਹਾਸਕ ਬੇਕਾਰੀ ਨੂੰ ਦਿਖਾਉਣਾ ਹੋਵੇਗਾ। ਪੂੰਜੀਵਾਦੀ ਸੰਕਟ ਦੇ ਦੌਰ 'ਚ ਅਤੇ ਪੂੰਜੀਵਾਦੀ ਚੋਣਾਂ ਦੇ ਦੌਰ 'ਚ ਇਸ ਢਾਂਚੇ ਅਤੇ ਸਮਾਜ ਦਾ ਇਨਕਲਾਬੀ ਬਦਲ ਲੈ ਕੇ ਜ਼ੋਰਦਾਰ ਢੰਗ ਨਾਲ਼ ਆਮ ਕਿਰਤੀ ਅਬਾਦੀ ਦੀਆਂ ਸਾਰੀਆਂ ਜਮਾਤਾਂ 'ਚ ਜਾਣਾ ਹੋਵੇਗਾ। ਇਹੀ ਉਹ ਵੇਲ਼ੇ ਹੁੰਦੇ ਹਨ ਜਦੋਂ ਲੋਕ ਰਾਜਨੀਤੀਕਰਨ ਲਈ ਮਾਨਸਿਕ ਤੌਰ 'ਤੇ ਖੁੱਲ੍ਹੀ ਅਤੇ ਤਿਆਰ ਹੁੰਦੀ ਹੈ। ਪਰ ਜਦੋਂ ਅਜਿਹੇ ਮੌਕੇ ਨਾ ਹੋਣ ਤਦ ਵੀ ਲਗਾਤਾਰਤਾ ਦੇ ਨਾਲ਼, ਬਿਨਾ ਥੱਕੇ ਅਤੇ ਫੌਰੀ ਨਤੀਜਿਆਂ ਦੀ ਉਮੀਦ ਕੀਤੇ ਬਿਨਾ ਪੂੰਜੀਵਾਦ ਵਿਰੋਧੀ ਕਮਿਊਨਿਸਟ ਰਾਜਨੀਤਕ ਪ੍ਰਚਾਰ ਨੂੰ ਜਾਰੀ ਰੱਖਣਾ ਹੋਵੇਗਾ, ਕਦੇ ਵਿਲੰਬਤ ਸੁਰ 'ਚ ਅਤੇ ਕਦੇ ਤੇਜ਼ ਸੁਰ 'ਚ।

4) ਮਜ਼ਦੂਰ ਜਮਾਤ ਦੀ ਪਾਰਟੀ ਨੂੰ ਮਜ਼ਦੂਰ ਮੋਰਚੇ, ਨੌਜਵਾਨ-ਵਿਦਿਆਰਥੀ ਮੋਰਚੇ, ਬੁੱਧੀਜੀਵੀ ਮੋਰਚੇ, ਨਾਰੀ ਮੋਰਚੇ ਸਮੇਤ ਸਾਰੇ ਮੋਰਚਿਆਂ 'ਤੇ ਉਨ੍ਹਾਂ ਗੈਰ-ਤਰਕਸ਼ੀਲ, ਗੈਰ-ਵਿਗਿਆਨਕ ਅਤੇ ਤਾਨਾਸ਼ਾਹ ਵਿਚਾਰਾਂ ਦੇ ਖਿਲਾਫ਼, ਪ੍ਰਚਾਰ ਚਲਾਉਣਾ ਹੋਵੇਗਾ

ਜਿਨ੍ਹਾਂ ਦੀ ਵਰਤੋਂ ਫਾਸੀਵਾਦੀ ਤਾਕਤਾਂ ਨਿਮਨ ਪੂੰਜੀਪਤੀ ਜਮਾਤਾਂ, ਮੱਧ ਵਰਗਾਂ, ਲੁੰਪਨ ਪ੍ਰੋਲੇਤਾਰੀ ਆਦਿ ਨੂੰ ਨਾਲ਼ ਲੈਣ ਲਈ ਕਰਦੀਆਂ ਹਨ। ਮਿਸਾਲ ਦੇ ਤੌਰ 'ਤੇ ਨਸਲਵਾਦ, ਫਿਰਕਾਪ੍ਰਸਤੀ, ਖੇਤਰਵਾਦ, ਭਾਸ਼ਾਈ ਕੱਟੜਤਾ, ਜਾਤੀਵਾਦ ਆਦਿ। ਇਹ ਉਹ ਵਿਚਾਰਧਾਰਾਵਾਂ ਹਨ ਜਿਨ੍ਹਾਂ ਦੀ ਵਰਤੋਂ ਕਰਕੇ ਫਾਸੀਵਾਦੀ ਤਾਕਤਾਂ ਲੋਕ-ਰੋਹ ਦੀ ਦਿਸ਼ਾ ਨੂੰ ਪੂੰਜੀਵਾਦੀ ਢਾਂਚੇ ਦੀ ਦਿਸ਼ਾ ਵਿੱਚ ਮੁੜਨ ਤੋਂ ਰੋਕਦੀਆਂ ਹਨ ਅਤੇ ਉਨ੍ਹਾਂ ਨੂੰ ਕਿਸੇ ਘੱਟ ਗਿਣਤੀ ਭਾਈਚਾਰੇ ਜਾਂ ਜਾਤ ਵੱਲ ਮੋੜ ਦਿੰਦੀਆਂ ਹਨ ਅਤੇ ਇੱਕ ਤਾਨਾਸ਼ਾਹ ਪਿਛਾਖੜੀ ਅਤੇ ਬਹੁ-ਗਿਣਤੀਵਾਦੀ ਰਾਜਨੀਤੀ ਕਰਦੇ ਹੋਏ ਫਾਸੀਵਾਦੀ ਸੱਤ੍ਹਾ ਕਾਇਮ ਕਰਦੀਆਂ ਹਨ। ਇਨ੍ਹਾਂ ਵਿਚਾਰਧਾਰਾਵਾਂ ਦਾ ਵਿਰੋਧ ਸਾਨੂੰ ਬੁਰਜੂਆ ਮਾਨਵਤਾਵਾਦੀ ਅਤੇ ਧਰਮ ਨਿਰਪੇਖਤਾ ਦੀ ਜ਼ਮੀਨ 'ਤੇ ਖੜ੍ਹਾ ਹੋ ਕੇ ਨਹੀਂ ਸਗੋਂ ਪ੍ਰੋਲੇਤਾਰੀ ਜਮਾਤ ਦੀ ਜਮਾਤੀ ਚੇਤਨਾ ਦੀ ਜ਼ਮੀਨ 'ਤੇ ਖੜ੍ਹਾ ਹੋ ਕੇ ਕਰਨਾ ਹੋਵੇਗਾ। **ਬੁਰਜੂਆ ਮਾਨਵਤਾਵਾਦੀ ਅਪੀਲਾਂ ਅਤੇ ਧਰਮ ਨਿਰਪੇਖਤਾ ਦਾ ਰਾਗ ਅਲਾਪਣਾ ਕਦੇ ਵੀ ਫਿਰਕੂ ਫਾਸੀਵਾਦ ਦਾ ਮੁਕਾਬਲਾ ਨਹੀਂ ਕਰ ਸਕਿਆ ਅਤੇ ਨਾ ਹੀ ਕਰ ਸਕੇਗਾ। ਪ੍ਰੋਲੇਤਾਰੀ ਜਮਾਤੀ ਚੇਤਨਾ ਦੀ ਜ਼ਮੀਨ 'ਤੇ ਖੜ੍ਹਾ ਹੋ ਕੇ ਕੀਤਾ ਜਾਣ ਵਾਲ਼ਾ ਜੁਝਾਰੂ ਅਤੇ ਹਮਲਾਵਰ ਪ੍ਰਚਾਰ ਹੀ ਇਨ੍ਹਾਂ ਵਿਚਾਰਾਂ ਦੇ ਅਸਰ ਨੂੰ ਤੋੜ ਸਕਦਾ ਹੈ।** ਸਾਨੂੰ ਸਾਰੀਆਂ ਆਰਥਿਕ ਅਤੇ ਸਮਾਜਿਕ ਦਿੱਕਤਾਂ ਦੇ ਸ੍ਰੋਤ ਨੂੰ ਆਮ ਲੋਕਾਂ ਸਾਹਮਣੇ ਨੰਗਾ ਕਰਨਾ ਹੋਵੇਗਾ ਅਤੇ ਫਿਰਕਾਪ੍ਰਸਤੀ ਦੇ ਪ੍ਰਚਾਰ ਦੇ ਪਿੱਛੇ ਕੰਮ ਕਰਦੇ ਇਰਾਦਿਆਂ ਤੋਂ ਨਕਾਬ ਲਾਹ ਸੁੱਟਣੇ ਹੋਣਗੇ। ਨਾਲ਼ ਹੀ, ਇਹ ਪ੍ਰਚਾਰ ਕਰਨ ਵਾਲ਼ੇ ਵਿਅਕਤੀਆਂ ਦੀ ਅਸਲੀਅਤ ਨੂੰ ਸਾਨੂੰ ਲੋਕਾਂ ਵਿਚਾਲੇ ਲਿਆਉਣਾ ਹੋਵੇਗਾ ਅਤੇ ਦੱਸਣਾ ਹੋਵੇਗਾ ਕਿ ਉਨ੍ਹਾਂ ਦਾ ਅਸਲੀ ਮਕਸਦ ਕੀ ਹੈ। ਧਾਰਮਿਕ ਕੱਟੜਪੰਥੀ ਫਾਸੀਵਾਦ ਦਾ ਮੁਕਾਬਲਾ ਇਸੇ ਜ਼ਮੀਨ 'ਤੇ ਖੜ੍ਹੇ ਹੋ ਕੇ ਕੀਤਾ ਜਾ ਸਕਦਾ ਹੈ। ਜਮਾਤ ਨਿਰਪੇਖ ਧਰਮ ਨਿਰਪੇਖਤਾ ਅਤੇ 'ਮਜ਼ਬ ਨਹੀਂ ਸਿਖਾਤਾ' ਵਰਗੀਆਂ ਸ਼ਾਇਰੀਆਂ ਦਾ ਲੋਕਾਂ 'ਤੇ ਕੋਈ ਪ੍ਰਭਾਵ ਨਹੀਂ ਪੈਂਦਾ ਹੈ।

5) ਫਾਸੀਵਾਦ ਸੱਤ੍ਹਾ ਵਿੱਚ ਹੋਵੇ ਜਾਂ ਕਦੇ ਸੱਤ੍ਹਾ ਵਿੱਚ ਰਹਿ ਚੁੱਕਾ ਹੋਵੇ, ਤਾਂ ਉਸਦੀ ਸੱਚਾਈ ਨੂੰ ਲੋਕਾਂ ਸਾਹਮਣੇ ਨੰਗਾ ਕਰਨਾ ਵੱਧ ਅਸਾਨ ਹੁੰਦਾ ਹੈ। ਭਾਜਪਾ ਦੀ ਲੀਡਰਸ਼ਿਪ ਵਿੱਚ ਛੇ ਸਾਲਾਂ ਤੱਕ ਰਾਜਗ ਸਰਕਾਰ ਦੇ ਸੱਤ੍ਹਾ 'ਚ ਰਹਿਣ ਨਾਲ਼ ਉਹ ਕੰਮ ਹੋ ਗਏ ਜੋ ਆਮ ਹਾਲਤਾਂ 'ਚ ਕਰਨ 'ਤੇ ਕਿਸੇ ਇਨਕਲਾਬੀ ਤਾਕਤ ਨੂੰ ਦੋਗੁਣਾ ਸਮਾ ਲੱਗਦਾ ਹੈ। ਸੱਤ੍ਹਾ 'ਚ ਆਉਂਦੇ ਹੀ ਫਾਸੀਵਾਦੀਆਂ ਦਾ ਧਨ ਲੋਭੀ, ਨਿਘਰਿਆ, ਚਰਿੱਤਰਹੀਣ, ਸੱਤ੍ਹਾ ਲੋਭੀ, ਕੁਰਸੀ ਪ੍ਰੇਮੀ, ਅਨੈਤਿਕ ਚਰਿੱਤਰ ਸਾਹਮਣੇ ਆਉਣ ਲੱਗਦਾ ਹੈ ਅਤੇ ਉਨ੍ਹਾਂ ਦੇ ਮੂੰਹ ਉੱਤੋਂ ਧਾਰਮਿਕ ਪਵਿੱਤਰਤਾ, ਨੈਤਿਕਤਾ ਅਤੇ ਅਨੁਸ਼ਾਸਨ ਦਾ ਸਾਰਾ ਨਕਾਬ ਲੀਰੋ-ਲੀਰ ਹੋ ਜਾਂਦਾ ਹੈ। ਇਨਕਲਾਬੀ ਤਾਕਤਾਂ ਨੂੰ ਇਸ ਕਾਰਕ ਦੀ ਪੂਰੀ ਵਰਤੋਂ ਕਰਨੀ ਚਾਹੀਦੀ ਹੈ ਅਤੇ ਲੋਕਾਂ ਦੇ ਹਰ ਹਿੱਸੇ ਵਿੱਚ ਫਾਸੀਵਾਦੀਆਂ ਦੇ ਭ੍ਰਿਸ਼ਟਾਚਾਰ, ਅਨੈਤਿਕਤਾ, ਪਤਣ ਅਤੇ ਧਨ ਲੋਭ ਨੂੰ ਨਿਸ਼ਾਨਾ ਬਣਾਉਣਾ ਚਾਹੀਦਾ ਹੈ ਅਤੇ ਉਨ੍ਹਾਂ ਦਾ ਭਾਂਡਾ ਭੰਨਣਾ ਚਾਹੀਦਾ। ਅਜਿਹਾ ਪ੍ਰਚਾਰ ਲਗਾਤਾਰਤਾ ਦੇ ਨਾਲ਼ ਲੰਬੇ ਸਮੇਂ ਤੱਕ ਚਲਾਇਆ ਜਾਣਾ ਚਾਹੀਦਾ ਹੈ। ਇਸ ਨਾਲ਼ ਅਸੀਂ ਉਨ੍ਹਾਂ ਦੇ ਭਰੋਸੇ ਨੂੰ ਅੰਦਰ ਤੱਕ ਸੱਟ ਮਾਰ ਸਕਦੇ ਹਾਂ। ਇਹ ਬੇਹੱਦ ਜ਼ਰੂਰੀ ਹੈ ਕਿ ਫਾਸੀਵਾਦੀਆਂ ਨੂੰ ਲੋਕਾਂ ਦਰਮਿਆਨ ਕਿਸੇ ਵੀ ਰੂਪ 'ਚ ਪੈਰ ਨਾ ਜਮਾਉਣ ਦਿੱਤਾ

ਜਾਵੇ। ਇਸ ਮਕਸਦ ਵਿੱਚ ਇਹ ਪ੍ਰਚਾਰ ਬੜੀ ਵੱਡੀ ਭੂਮਿਕਾ ਅਦਾ ਕਰੇਗਾ।

6) ਫਾਸੀਵਾਦ ਆਪਣੇ ਸਮਾਜਿਕ ਥੰਮ੍ਹਾਂ ਵਿੱਚ ਜਿਨ੍ਹਾਂ ਜਮਾਤਾਂ ਭ੍ਰਿਸ਼ਟ ਕਰਦਾ ਹੈ ਉਹ ਹਨ ਆਰਥਿਕ ਅਤੇ ਖੇਤਰੀ ਰੂਪ ਵਿੱਚ ਪੂੰਜੀਵਾਦੀ ਵਿਕਾਸ ਦੇ ਕਾਰਨ ਉਜੜੀਆਂ ਹੋਈਆਂ ਜਮਾਤਾਂ। ਇਨਕਲਾਬੀ ਪਾਰਟੀ ਨੂੰ ਇਨ੍ਹਾਂ ਜਮਾਤਾਂ ਨੂੰ ਜਥੇਬੰਦ ਕਰਨ ਦਾ ਯਤਨ ਇੱਕਦਮ ਸ਼ੁਰੂ ਤੋਂ ਕਰ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦਰਮਿਆਨ ਸ਼ੁਰੂ ਤੋਂ ਹੀ ਪੂੰਜੀਵਾਦ-ਵਿਰੋਧੀ ਰਾਜਨੀਤਕ ਪ੍ਰਚਾਰ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਪਹਿਲੇ ਕਦਮ ਤੋਂ ਹੀ ਇਹ ਦਿਖਾਉਣਾ ਹੋਵੇਗਾ ਕਿ ਉਨ੍ਹਾਂ ਦੇ ਉਜੜਨ, ਉਨ੍ਹਾਂ ਦੇ ਜੀਵਨ ਦੀ ਅਸੁਰੱਖਿਆ ਅਤੇ ਅਨਿਸ਼ਚਿਤਤਾ ਅਤੇ ਦਰ-ਬਦਰ ਹੋਣ ਲਈ ਹੋਰ ਕੋਈ ਨਹੀਂ ਸਗੋਂ ਪੂੰਜੀਵਾਦੀ ਢਾਂਚਾ ਜਿੰਮੇਵਾਰ ਹੈ। ਉਨ੍ਹਾਂ ਨੂੰ ਦੱਸਣਾ ਹੋਵੇਗਾ ਕਿ ਇਹ ਢਾਂਚਾ ਹੋਰ ਕੁੱਝ ਕਰ ਵੀ ਨਹੀਂ ਸਕਦਾ ਹੈ। ਅਜਿਹੀਆਂ ਜਮਾਤਾਂ ਵਿੱਚ ਲੁੰਪਨ ਪ੍ਰੋਲੇਤਾਰੀ ਜਮਾਤ, ਗੈਰ-ਜਥੇਬੰਦ ਅਤੇ ਗੈਰ ਰਸਮੀ ਖੇਤਰ ਵਿੱਚ ਕੰਮ ਕਰਨ ਵਾਲ਼ਾ ਪ੍ਰੋਲੇਤਾਰੀ, ਸ਼ਹਿਰੀ ਨਿਮਨ ਮੱਧ ਵਰਗੀ ਬੇਰੁਜ਼ਗਾਰ ਅਤੇ ਅਰਧ ਬੇਰੁਜ਼ਗਾਰ, ਪਿੰਡਾਂ ਵਿੱਚ ਉਜੜੇ ਹੋਏ ਜਾਂ ਉਜੜਦੇ ਹੋਏ ਗਰੀਬ ਕਿਸਾਨ ਆਦਿ ਪ੍ਰਮੁੱਖ ਹਨ।

7) ਲੈਨਿਨ ਨੇ ਬਹੁਤ ਪਹਿਲਾਂ ਦੱਸਿਆ ਸੀ ਕਿ ਫਾਸੀਵਾਦ ਅਤੇ ਪਿਛਾਖੜੀ ਦਸ ਵਿੱਚੋਂ ਨੌਂ ਵਾਰ ਜਾਤ-ਪਾਤ, ਨਸਲਵਾਦ, ਫਿਰਕਾਪ੍ਰਸਤੀ, ਸੱਭਿਆਚਾਰਕ ਕੌਮਵਾਦ ਦਾ ਚੋਲ਼ਾ ਪਾ ਕੇ ਆਉਂਦਾ ਹੈ। ਵੈਸੇ ਤਾਂ ਸਾਨੂੰ ਸ਼ੁਰੂ ਤੋਂ ਹੀ ਬੁਰਜੂਆ ਕੌਮਵਾਦ ਦੇ ਹਰ ਐਡੀਸ਼ਨ ਦਾ ਪੁਰਜੋਰ ਵਿਰੋਧ ਕਰਨਾ ਚਾਹੀਦਾ ਹੈ, ਪਰ ਖ਼ਾਸ ’ਤੇ ਫਾਸੀਵਾਦੀ ਨਸਲ ਦੀ ਸੱਭਿਆਚਾਰਕ ਅੰਨ੍ਹੀ ਕੌਮਪ੍ਰਸਤੀ ਮਜ਼ਦੂਰ ਜਮਾਤ ਦੇ ਸਭ ਤੋਂ ਵੱਡੇ ਦੁਸ਼ਮਣਾਂ ਵਿੱਚੋਂ ਇੱਕ ਹੈ। ਸਾਨੂੰ ਹਰ ਪੈਰ ’ਤੇ ਸੱਭਿਆਚਾਰਕ ਕੌਮਵਾਦ, ਪ੍ਰਾਚੀਨ ਹਿੰਦੂ ਕੌਮ ਦੇ ਗੌਰਵ ਦੇ ਹਰ ਮਿੱਥ ਅਤੇ ਝੂਠ ਦਾ ਵਿਰੋਧ ਕਰਨਾ ਹੋਵੇਗਾ ਅਤੇ ਉਸਨੂੰ ਲੋਕਾਂ ਦੀ ਨਜ਼ਰ ’ਚ ਖੰਡਿਤ ਕਰਨਾ ਹੋਵੇਗਾ। ਇਸ ਵਿੱਚ ਸਾਨੂੰ ਇਨ੍ਹਾਂ ਸੱਭਿਆਚਾਰਕ ਕੌਮਵਾਦੀਆਂ ਦੇ ਟੇਵੇ ਤੋਂ ਖਾਸ ਮਦਦ ਮਿਲੇਗੀ। ਨਿਰਪਵਾਦ ਰੂਪ ਨਾਲ਼ ਅੰਨ੍ਹੀ ਕੌਮਪ੍ਰਸਤੀ ਦਾ ਜਨੂੰਨ ਫੈਲਾਉਣ ’ਚ ਲੱਗੇ ਸਾਰੇ ਫਾਸੀਵਾਦੀ ਪ੍ਰਚਾਰਕ ਅਤੇ ਉਨ੍ਹਾਂ ਦੀਆਂ ਜੱਥੇਬੰਦੀਆਂ ਦਾ ਕਾਲ਼ਾ ਇਤਿਹਾਸ ਹੁੰਦਾ ਹੈ ਜੋ ਗੱਦਾਰੀਆਂ ਭ੍ਰਿਸ਼ਟਾਚਾਰ ਅਤੇ ਪਤਣ ਦੀਆਂ ਮਿਸਾਲਾਂ ਪੇਸ਼ ਕਰਦਾ ਹੈ। ਸਾਨੂੰ ਇਸ ਗੱਲ ਨੂੰ ਖੋਲ੍ਹ ਕੇ ਲੋਕਾਂ ਸਾਹਮਣੇ ਰੱਖ ਦੇਣਾ ਹੈ ਅਤੇ ਉਨ੍ਹਾਂ ਵਿਚਾਲੇ ਇਹ ਸਵਾਲ ਖੜ੍ਹਾ ਕਰਨਾ ਹੈ ਕਿ ਇਹ “ਕੌਮ” ਕੌਣ ਹੈ ਜਿਸਦੀ ਗੱਲ ਫਾਸੀਵਾਦੀ ਕਰ ਰਹੇ ਹਨ ? ਉਹ ਕਿਹੋ ਜਿਹੀ ਕੌਮ ਕਾਇਮ ਕਰਨਾ ਚਾਹੁੰਦੇ ਹਨ ? ਅਤੇ ਕਿਸਦੇ ਹਿੱਤ ਵਿੱਚ ਅਤੇ ਕਿਸਦੇ ਹਿੱਤ ਦੀ ਕੀਮਤ ’ਤੇ ? “ਕੌਮਵਾਦ” ਦੇ ਨਾਅਰੇ ਅਤੇ ਵਿਚਾਰਧਾਰਾ ਦਾ ਬੇਕਿਰਕ ਖਿੰਡਾਅ—ਇਸਦੇ ਬਿਨਾ ਅਸੀਂ ਅੱਗੇ ਨਹੀਂ ਵੱਧ ਸਕਦੇ। ਕੌਮ ਦੀ ਥਾਂ ਸਾਨੂੰ ਜਮਾਤੀ ਚੇਤਨਾ ਨੂੰ ਸਥਾਪਿਤ ਕਰਨਾ ਹੋਵੇਗਾ। ਬੁਰਜੂਆ ਕੌਮਵਾਦ ਦੀ ਹਰ ਨਸਲ ਲਈ “ਕੌਮ” ਬੁਰਜੂਆ ਜਮਾਤ ਅਤੇ ਉਸਦੇ ਹਿੱਤ ਹੁੰਦੇ ਹਨ। ਮਜ਼ਦੂਰ ਜਮਾਤ ਨੂੰ ਹੱਡੀਆਂ ਗਾਲ਼ ਕੇ ਇਸ “ਕੌਮ” ਦੀ ਉੱਨਤੀ ਲਈ ਖਪਣਾ ਹੁੰਦਾ ਹੈ। ਇਸ ਦੇ ਇਲਾਵਾ ਕੁੱਝ ਵੀ ਸੋਚਣਾ ਕੌਮ-ਵਿਰੋਧੀ ਹੈ। ਕੌਮਵਾਦ ਮਜ਼ਦੂਰਾਂ ਵਿੱਚ ਝੂਠਾ ਮਾਣ-ਬੋਧ ਪੈਦਾ ਕਰਕੇ ਉਨ੍ਹਾਂ ਦੀ ਜਮਾਤੀ ਚੇਤਨਾ ਨੂੰ ਖੁੰਡਾ ਕਰਨ ਦਾ ਇੱਕ ਪੂੰਜੀਵਾਦੀ ਔਜਾਰ ਹੈ

ਅਤੇ ਇਸ ਰੂਪ ਵਿੱਚ ਉਸਨੂੰ ਬੇਨਕਾਬ ਕਰਨਾ ਬੇਹੱਦ ਜ਼ਰੂਰੀ ਹੈ। ਇਹ ਨਾ ਸਿਰਫ਼ ਮਜ਼ਦੂਰਾਂ ਦਰਮਿਆਨ ਕੀਤਾ ਜਾਣਾ ਚਾਹੀਦਾ ਹੈ, ਸਗੋਂ ਹਰ ਉਸ ਜਮਾਤ ਦਰਮਿਆਨ ਕੀਤਾ ਜਾਣਾ ਚਾਹੀਦਾ ਹੈ ਜਿਸਨੂੰ ਭਾਵੀ ਸਮਾਜਵਾਦੀ ਇਨਕਲਾਬ ਦੇ ਮਿੱਤਰ ਦੇ ਰੂਪ ਵਿੱਚ ਲਾਮਬੰਦ ਕੀਤਾ ਜਾਣਾ ਹੈ।

8) ਸਮਾਜਿਕ ਜਮਹੂਰੀ ਅਤੇ ਸੋਧਵਾਦੀ ਮਜ਼ਦੂਰ ਲਹਿਰ ਵਿੱਚ ਪ੍ਰੋਲੇਤਾਰੀ ਜਮਾਤੀ ਚੇਤਨਾ ਨੂੰ ਖੁੰਡਾ ਕਰਨ ਦਾ ਹਰ ਸੰਭਵ ਯਤਨ ਕਰਦੇ ਹਨ, ਭਾਵੇਂ ਬੌਧਿਕ ਚਰਚਾਵਾਂ ਵਿੱਚ ਉਹ ਵੀ ਜਮਾਤੀ ਘੋਲ਼ ਦੀਆਂ ਗੱਲਾਂ ਕਰਦੇ ਹਨ। ਮਜ਼ਦੂਰਾਂ ਨੂੰ ਜਮਾਤੀ ਸਹਿਯੋਗ ਦਾ ਉਪਦੇਸ਼ ਦਿੰਦੇ ਹੋਏ ਪੱਛਮ ਬੰਗਾਲ ਦੇ ਮੁੱਖ-ਮੰਤਰੀ ਬੁੱਧਦੇਵ ਭੱਟਾਚਾਰੀਆ ਨੇ ਥੋੜ੍ਹੇ ਸਮੇਂ ਪਹਿਲਾਂ ਕਿਹਾ ਸੀ ਕਿ ਸਾਨੂੰ ਸਮਝ ਲੈਣਾ ਚਾਹੀਦਾ ਕਿ ਉਹ ਦੌਰ ਹੁਣ ਚਲਾ ਗਿਆ ਜਦੋਂ ਰੂਸ ਜਾਂ ਚੀਨ ਵਾਂਗ ਹਿੰਸਕ ਤਰੀਕੇ ਨਾਲ਼ ਇਨਕਲਾਬ ਹੋ ਸਕੇ। ਮਜ਼ਦੂਰ ਜਮਾਤ ਨੂੰ ਪੂੰਜੀਪਤੀ ਜਮਾਤ ਨਾਲ਼ ਸਹਿਯੋਗ ਦੇ ਨਜ਼ਰੀਏ ਨੂੰ ਲਾਗੂ ਕਰਨਾ ਚਾਹੀਦਾ ਹੈ। ਸਨਅਤ ਦੀ ਉਨਤੀ ਵਿੱਚ ਹੀ ਦੋਵਾਂ ਜਮਾਤਾਂ ਦਾ ਹਿੱਤ ਹੈ। ਇੱਥੇ ਬੁੱਧਦੇਵ ਭੱਟਾਚਾਰੀਆ ਨੇ ਲਗਭਗ-ਲਗਭਗ ਇਨ੍ਹਾਂ ਸ਼ਬਦਾਂ 'ਚ ਗੱਲ ਕਹੀ ਸੀ ਜੋ ਜਰਮਨ ਸਮਾਜਿਕ-ਜਮਹੂਰੀ ਪਾਰਟੀ ਦੇ ਇੱਕ ਆਗੂ ਨੇ ਕਹੀ ਸੀ। ਕਾਰਲ ਲੀਜ਼ਨ ਨੇ ਉਦਯੋਗਪਤੀਆਂ ਨਾਲ਼ ਸਮਝੌਤੇ ਵੇਲ਼ੇ ਘੱਟ ਵੱਧ ਇਹੀ ਗੱਲ ਜਰਮਨ ਵਿੱਚ ਕਹੀ ਸੀ। ਕਾਰਲ ਲੀਜ਼ਨ ਜਰਮਨ ਸਮਾਜਿਕ ਜਮਹੂਰੀ ਪਾਰਟੀ ਦੇ ਆਗੂ ਸਨ। ਕਮਿਊਨਿਸਟ ਇਨਕਲਾਬੀਆਂ ਨੂੰ ਜਮਾਤੀ ਸਹਿਯੋਗ ਦੇ ਅਜਿਹੇ ਹਰ ਯਤਨ ਨੂੰ ਬੇਨਕਾਬ ਕਰਨਾ ਚਾਹੀਦਾ ਹੈ ਅਤੇ ਸੋਧਵਾਦੀਆਂ ਦੀ ਅਸਲੀਅਤ ਨੂੰ ਮਜ਼ਦੂਰਾਂ ਸਾਹਮਣੇ ਉਘਾੜ ਕੇ ਰੱਖ ਦੇਣਾ ਚਾਹੀਦਾ ਹੈ। ਉਨ੍ਹਾਂ ਨੂੰ ਮਜ਼ਦੂਰ ਜਮਾਤ ਨੂੰ ਸਮਝਾਉਣਾ ਹੋਵੇਗਾ ਕਿ ਕਿਰਤ ਅਤੇ ਪੂੰਜੀ ਦੀਆਂ ਤਾਕਤਾਂ ਦਰਮਿਆਨ ਕੋਈ ਸਮਝੌਤਾ ਨਹੀਂ ਹੋ ਸਕਦਾ। ਇਤਿਹਾਸਕ ਤੌਰ 'ਤੇ ਇਹ ਦੋਵੇਂ ਅੰਤਰ-ਵਿਰੋਧੀ ਤਾਕਤਾਂ ਹਨ ਅਤੇ ਇਤਿਹਾਸ ਨੇ ਉਨ੍ਹਾਂ ਸਾਹਮਣੇ ਇੱਕ ਹੀ ਵਿਕਲਪ ਰੱਖਿਆ ਹੈ—ਘੋਲ਼ ਅਤੇ ਇਸ ਘੋਲ਼ ਵਿੱਚ ਅੰਤਿਮ ਜਿੱਤ ਕਿਰਤ ਦੀਆਂ ਤਾਕਤਾਂ ਦੀ ਹੋਣੀ ਹੈ।

9) ਅਸੀਂ ਕਮਿਊਨਿਸਟ ਇਨਕਲਾਬੀਆਂ ਨੂੰ ਪੂੰਜੀਵਾਦੀ ਵਿਕਾਸ ਦੇ ਮੌਜੂਦਾ ਦੌਰ ਵਿੱਚ ਗੈਰ-ਰਸਮੀ ਅਤੇ ਗੈਰ-ਜਥੇਬੰਦ ਖੇਤਰ ਦੀ ਮਜ਼ਦੂਰਾਂ 'ਤੇ ਖ਼ਾਸ ਰੂਪ ਨਾਲ਼ ਜ਼ੋਰ ਦੇਣਾ ਹੋਵੇਗਾ ਅੱਜ ਭਾਰਤ ਦੀ ਮਜ਼ਦੂਰ ਜਮਾਤ ਦਾ 90 ਫੀਸਦੀ ਤੋਂ ਵੀ ਵੱਧ ਹਿੱਸਾ ਗੈਰ-ਜਥੇਬੰਦ ਖੇਤਰ ਵਿੱਚ ਆਉਂਦਾ ਹੈ। ਜਥੇਬੰਦ ਮਜ਼ਦੂਰਾਂ ਦੀ ਵੱਡੀ ਅਬਾਦੀ ਚਿੱਟੇ ਕਾਲਰ ਦੇ ਮਜ਼ਦੂਰਾਂ ਵਿੱਚ ਤਬਦੀਲ ਹੋ ਰਹੀ ਹੈ। ਇਹ ਅਬਾਦੀ ਖ਼ੁਦ ਨੂੰ ਮਜ਼ਦੂਰ ਦੀ ਬਜਾਏ ਕਰਮਚਾਰੀ ਕਹਾਉਣਾ ਪਸੰਦ ਕਰਦੀ ਹੈ ਅਤੇ ਇਸਦਾ ਵੱਡਾ ਹਿੱਸਾ ਜਾਂ ਤਾਂ ਸੋਧਵਾਦੀ ਟ੍ਰੇਡ ਯੂਨੀਅਨ ਦਾ ਹਿੱਸਾ ਬਣ ਚੁੱਕਾ ਹੈ ਜਾਂ ਫਿਰ ਫਾਸੀਵਾਦੀ ਭਾਰਤੀ ਮਜ਼ਦੂਰ ਸੰਘ ਦਾ, ਜੋ ਹੁਣ ਭਾਰਤ ਦੀ ਸਭ ਤੋਂ ਵੱਡੀ ਟ੍ਰੇਡ ਯੂਨੀਅਨ ਹੈ। ਗੈਰ ਰਸਮੀ ਅਤੇ ਗੈਰ-ਜਥੇਬੰਦ ਖੇਤਰ ਦੀ ਮਜ਼ਦੂਰਾਂ ਦਰਮਿਆਨ ਫਾਸੀਵਾਦੀ ਤਾਕਤਾਂ ਲਗਾਤਾਰ ਸੁਧਾਰ ਦੀਆਂ ਕਾਰਵਾਈਆਂ ਅਤੇ ਕੀਰਤਨ-ਜਾਗਰਨ ਆਦਿ ਵਰਗੇ ਧਾਰਮਿਕ ਕੰਮਾਂ ਰਾਹੀਂ ਅਧਾਰ ਬਣਾਉਣ ਦਾ ਯਤਨ ਕਰ ਰਹੀਆਂ ਹਨ। ਇਸ ਅਬਾਦੀ ਦੇ ਫਾਸੀਵਾਦੀਕਰਨ ਲਈ ਉਨ੍ਹਾਂ ਵਿਚਾਲੇ ਸੇਵਾ ਭਾਰਤੀ ਵਰਗੇ ਅਦਾਰੇ

ਚਲਾਏ ਜਾ ਰਹੇ ਹਨ ਅਤੇ ਉਨ੍ਹਾਂ ਨੂੰ ਭ੍ਰਿਸ਼ਟ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਹ ਸਹੀ ਹੈ ਕਿ ਮਜ਼ਦੂਰ ਅਬਾਦੀ ਦੇ ਇਸ ਹਿੱਸੇ ਦਾ ਫਾਸੀਵਾਦੀਕਰਨ ਸਭ ਤੋਂ ਔਖਾ ਹੈ ਪਰ ਫਿਰ ਵੀ ਸਾਨੂੰ ਲਗਾਤਾਰਤਾ ਨਾਲ਼ ਇਸ ਅਬਾਦੀ ਨੂੰ ਜਥੇਬੰਦ ਕਰਨ ਦਾ ਯਤਨ ਸਭ ਤੋਂ ਪਹਿਲਾਂ ਕਰਨਾ ਹੋਵੇਗਾ। ਵੈਸੇ ਵੀ ਗੈਰ-ਜਥੇਬੰਦ ਮਜ਼ਦੂਰ ਕੁੱਲ ਮਜ਼ਦੂਰ ਅਬਾਦੀ ਦੀ ਬਹੁ-ਗਿਣਤੀ ਬਣਦੇ ਹਨ, ਇਸ ਲਈ ਸਾਨੂੰ ਉਨ੍ਹਾਂ ਦੀਆਂ ਇਲਾਕਾਈ ਜਥੇਬੰਦੀਆਂ ਬਣਾਉਣ, ਉਨ੍ਹਾਂ ਵਿੱਚ ਬੱਚਿਆਂ ਦੇ ਸਕੂਲ ਖੋਲ੍ਹਣ, ਸੁਧਾਰ ਦੀਆਂ ਕਾਰਵਾਈਆਂ ਕਰਨ ਅਤੇ ਉਨ੍ਹਾਂ ਵਿੱਚ ਦ੍ਰਿੜ ਅਤੇ ਤਾਕਤਵਰ ਸਮਾਜਿਕ ਅਧਾਰ ਬਣਾਉਣ ਦੀਆਂ ਕਾਰਵਾਈਆਂ ਕਰਨੀਆਂ ਚਾਹੀਦੀਆਂ ਹਨ। ਉਨ੍ਹਾਂ ਵਿੱਚ ਸਾਨੂੰ ਲਗਾਤਾਰ ਵਿਆਪਕ ਅਤੇ ਤੇਜ ਰਾਜਨੀਤਕ ਪ੍ਰਚਾਰ ਕਰਨਾ ਹੋਵੇਗਾ। ਪੁਰਾਣੀਆਂ ਗ਼ੈਰ ਜਥੇਬੰਦ ਮਜ਼ਦੂਰ ਜਮਾਤ ਵਾਂਗ ਇਸ ਨਵੀਂ ਗੈਰ ਜਥੇਬੰਦ ਮਜ਼ਦੂਰ ਜਮਾਤ ਵਿੱਚ ਜਮਾਤੀ ਚੇਤਨਾ ਦੀ ਘਾਟ ਨਹੀਂ ਹੈ, ਸਗੋਂ ਘੁਮੱਕੜ ਮਜ਼ਦੂਰ ਹੋਣ ਕਾਰਨ ਇਹ ਪੂਰੀ ਪੂੰਜੀਪਤੀ ਜਮਾਤ ਨੂੰ ਆਪਣੇ ਦੁਸ਼ਮਣ ਦੇ ਤੌਰ ’ਤੇ ਦੇਖਦਾ ਹੈ ਅਤੇ ਜਥੇਬੰਦ ਹੋਣ ਦੀ ਸੰਭਾਵਨਾ ਨਾਲ਼ ਸੰਪੰਨ ਹੈ। ਦੂਸਰੀ ਗੱਲ ਇਹ ਹੈ ਕਿ ਇਸ ਮਜ਼ੂਦਰ ਜਮਾਤ ਦਾ ਵੱਡਾ ਹਿੱਸਾ ਨੌਜਵਾਨ ਹਨ ਜੋ ਸਾਡੇ ਲਈ ਚੰਗੀ ਗੱਲ ਹੈ। ਇਸੇ ਹਿੱਸੇ ਵਿੱਚੋਂ ਅਸੀਂ ਮਜ਼ਦੂਰ ਜਮਾਤ ਦੀਆਂ ਸਭ ਤੋਂ ਜੁਝਾਰੂ ਜੱਥੇਬੰਦੀਆਂ ਬਣਾ ਸਕਦੇ ਹਾਂ ਅਤੇ ਸਾਨੂੰ ਬਣਾਉਣੀਆਂ ਹੋਣਗੀਆਂ। ਟ੍ਰੇਡ ਯੂਨੀਅਨ ਦੇ ਇਲਾਵਾ, ਇਲਾਕਾਈ ਪੱਧਰ ਦੀਆਂ ਜੁਝਾਰੂ ਲੜਾਕੂ ਜਥੇਬੰਦੀਆਂ ਖੜੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਜਿਵੇਂ ਜਰਮਨੀ ਵਿੱਚ ਕਾਰਖ਼ਾਨਿਆਂ ਵਿੱਚ ਫੈਕਟਰੀ ਬ੍ਰਿਗੇਡਾਂ ਬਣਾਈਆਂ ਗਈਆਂ ਹਨ, ਉਸੇ ਤਰ੍ਹਾਂ ਸਾਨੂੰ ਗੈਰ-ਜਥੇਬੰਦ ਮਜ਼ਦੂਰਾਂ ਦੇ ਰਿਹਾਇਸ਼ੀ ਇਲਾਕਿਆਂ ਵਿੱਚ ਅਜਿਹੀਆਂ ਲੜਾਕੂ ਜਥੇਬੰਦੀਆਂ ਖੜੀਆਂ ਕਰਨੀਆਂ ਚਾਹੀਦੀਆਂ ਹਨ, ਜੋ ਉਨ੍ਹਾਂ ਦੀ ਟ੍ਰੇਡ-ਯੂਨੀਅਨ ਨਾਲ਼ੋਂ ਵੱਖ ਹੋਣ। ਟ੍ਰੇਡ-ਯੂਨੀਅਨ ਦਾ ਇੱਕ ਖ਼ਾਸ ਕੰਮ ਹੁੰਦਾ ਹੈ ਅਤੇ ਉਨ੍ਹਾਂ ਨੂੰ ਉਸੇ ਕੰਮ ਲਈ ਵਰਤੋਂ ’ਚ ਲਿਆਂਦਾ ਜਾਣਾ ਚਾਹੀਦਾ ਹੈ। ਫਾਸੀਵਾਦੀ ਹਮਲਿਆਂ ਨੂੰ ਨਾਕਾਮ ਕਰਨ ਲਈ ਮਜ਼ਦੂਰ ਜਮਾਤ ਦੀਆਂ ਆਪਣੀਆਂ ਵੱਖਰੀਆਂ ਲੜਾਕੂ ਜੁਝਾਰੂ ਜਥੇਬੰਦੀਆਂ ਹੋਣੀਆਂ ਚਾਹੀਦਆਂ ਹਨ।

10)**ਫਾਸੀਵਾਦ ਦੀ ਕਾਰਜਨੀਤੀ ਦੀ ਇੱਕ ਖ਼ਾਸ ਗੱਲ ਇਹ ਹੁੰਦੀ ਹੈ ਕਿ ਆਪਣੇ ਰਾਜਨੀਤਕ ਅਤੇ ਜਥੇਬੰਦੀ ਦੇ ਹਿੱਤਾਂ ਦੀ ਪੂਰਤੀ ਅਤੇ ਆਪਣੇ ਦੁਸ਼ਮਣਾਂ ਦੇ ਸਫਾਏ ਲਈ ਇਹ ਦਹਿਸ਼ਤ ਦੀ ਰਣਨੀਤੀ ਦੀ ਵਰਤੋਂ ਕਰਦਾ ਹੈ।** ਜਰਮਨੀ ਅਤੇ ਇਟਲੀ ਵਾਂਗ ਭਾਰਤ ਦੇ ਫਾਸੀਵਾਦੀਆਂ ਨੇ ਵੀ ਬਜਰੰਗ ਦਲ, ਵਿਸ਼ਵ ਹਿੰਦੂ ਪਰਿਸ਼ਦ ਅਤੇ ਬਨਵਾਸੀ ਕਲਿਆਣ ਆਸ਼ਰਮ ਦੇ ਨਾਮ ’ਤੇ ਆਪਣੇ ਦਹਿਸ਼ਤ ਸਮੂਹ ਬਣਾ ਰੱਖੇ ਹਨ। ਇਹ ਦਹਿਸ਼ਤ ਸਮੂਹ ਬੁਰਜੂਆ ਜਮਾਤ ਦੀ ਤਾਨਾਸ਼ਾਹੀ ਨੂੰ ਲਾਗੂ ਕਰਨ ਦਾ ਕੰਮ ਕਰਦੇ ਹਨ। ਮਜ਼ਦੂਰ ਆਗੂਆਂ, ਟ੍ਰੇਡ ਯੂਨੀਅਨ ਆਗੂਆਂ, ਕਮਿਊਨਿਸਟਾਂ, ਉਦਾਰਪੰਥੀਆਂ ’ਤੇ ਹਮਲੇ ਅਤੇ ਉਨ੍ਹਾਂ ਦੀਆਂ ਹੱਤਿਆਵਾਂ ਦਾ ਇਤਿਹਾਸ ਭਾਰਤ ਵਿੱਚ ਵੀ ਮੌਜੂਦ ਹੈ। ਹੜਤਾਲਾਂ ਨੂੰ ਤੋੜਨ ਲਈ ਅਜਿਹੇ ਦਹਿਸ਼ਤ ਸਮੂਹਾਂ ਦੀ ਵਰਤੋਂ ਫਾਸੀਵਾਦੀਆਂ ਨੇ ਭਾਰਤ ਵਿੱਚ ਵੀ ਕੀਤੀ ਹੈ। ਮਹਾਂਰਾਸ਼ਟਰ ਵਿੱਚ ਹੜਤਾਲੀ ਮਜ਼ਦੂਰਾਂ ਅਤੇ ਉਨ੍ਹਾਂ ਦੇ ਆਗੂਆਂ ’ਤੇ ਸ਼ਿਵ ਸੈਨਾ ਦੀ ਗੁੰਡਾ ਗਿਰੋਹਾਂ ਦੇ ਹਮਲੇ ਨੂੰ ਕੌਣ ਭੁੱਲ ਸਕਦਾ ਹੈ ? ਸਾਨੂੰ ਫਾਸੀਵਾਦੀ ਨੂੰ ਵਿਚਾਰਧਾਰਾ ਅਤੇ ਰਾਜਨੀਤੀ ਵਿੱਚ

ਤਾਂ ਹਰਾਉਣਾ ਹੀ ਹੋਵੇਗਾ, ਪਰ ਨਾਲ਼ ਹੀ ਸਾਨੂੰ ਉਨ੍ਹਾਂ ਨੂੰ ਸੜਕ 'ਤੇ ਵੀ ਹਰਾਉਣਾ ਹੋਵੇਗਾ। ਇਸ ਲਈ ਸਾਨੂੰ ਮਜ਼ਦੂਰਾਂ ਦੀਆਂ ਲੜਾਕੂ ਅਤੇ ਜੁਝਾਰੂ ਜਥੇਬੰਦੀਆਂ ਬਣਾਉਣੀਆਂ ਹੋਣਗੀਆਂ। ਧਿਆਨ ਦੇਣ ਯੋਗ ਹੈ ਕਿ ਜਰਮਨੀ ਦੇ ਕਮਿਊਨਿਸਟਾਂ ਨੇ ਫਾਸੀਵਾਦੀ ਗਿਰੋਹਾਂ ਨਾਲ਼ ਸਿੱਝਣ ਲਈ ਕਾਰਖ਼ਾਨਾ ਬ੍ਰਿਗੇਡਾਂ ਖੜ੍ਹੀਆਂ ਕੀਤੀਆਂ ਸਨ, ਜੋ ਸੜਕ 'ਤੇ ਫਾਸੀਵਾਦੀ ਗੁੰਡਿਆਂ ਦੇ ਹਮਲਿਆਂ ਦਾ ਜਵਾਬ ਦੇਣ ਅਤੇ ਉਨ੍ਹਾਂ ਨੂੰ ਸਬਕ ਸਿਖਾਉਣ ਦਾ ਕੰਮ ਕਾਰਗਰ ਤਰੀਕੇ ਨਾਲ਼ ਕਰਦੀਆਂ ਸਨ। ਬਾਅਦ ਵਿੱਚ ਇਹ ਪ੍ਰਯੋਗ ਅੱਗੇ ਨਹੀਂ ਵੱਧ ਸਕਿਆ ਅਤੇ ਫਾਸੀਵਾਦੀਆਂ ਨੇ ਜਰਮਨੀ ਵਿੱਚ ਆਪਣੀ ਸੱਤ੍ਹਾ ਕਾਇਮ ਕਰ ਲਈ। ਮਜ਼ਦੂਰ ਜਮਾਤ ਦਾ ਵੱਡਾ ਹਿੱਸਾ ਉੱਥੇ ਅਜੇ ਵੀ ਸਮਾਜਿਕ ਜਮਹੂਰੀਆਂ ਦੇ ਪ੍ਰਭਾਵ ਵਿੱਚ ਹੀ ਸੀ ਅਤੇ ਇਨਕਲਾਬੀ ਕਮਿਊਨਿਸਟਾਂ ਦੀ ਪਕੜ ਓਨੀ ਮਜ਼ਬੂਤ ਨਹੀਂ ਹੋ ਸਕੀ ਸੀ। ਪਰ ਉਸ ਜਿਹੇ ਪ੍ਰਯੋਗ ਨੇ ਦਿਖਾ ਦਿੱਤਾ ਸੀ ਕਿ ਫਾਸੀਵਾਦੀ ਗੁੰਡਿਆਂ ਨਾਲ਼ ਸੜਕ 'ਤੇ ਹੀ ਨਿਬੜਿਆ ਜਾ ਸਕਦਾ ਹੈ। ਉਨ੍ਹਾਂ ਨਾਲ਼ ਤਰਕ ਕਰਨ ਅਤੇ ਵਾਦ-ਵਿਵਾਦ ਕਰਨ ਦੀ ਕੋਈ ਗੁੰਜਾਇਸ਼ ਨਹੀਂ ਹੁੰਦੀ ਹੈ। ਫਿਰਕਾਪ੍ਰਸਤ ਦੰਗਿਆਂ ਨੂੰ ਰੋਕਣ ਅਤੇ ਫਾਸੀਵਾਦੀ ਹਮਲਿਆਂ ਨੂੰ ਰੋਕਣ ਲਈ ਅਜਿਹੇ ਹੀ ਦਸਤੇ ਵਿਦਿਆਰਥੀ ਅਤੇ ਨੌਜਵਾਨ ਮੋਰਚੇ 'ਤੇ ਵੀ ਬਣਾਏ ਜਾਣੇ ਚਾਹੀਦੇ ਹਨ। ਵਿਦਿਆਰਥੀ-ਨੌਜਵਾਨਾਂ ਨੂੰ ਅਜਿਹੇ ਹਮਲਿਆਂ ਨਾਲ਼ ਨਿਬੜਨ ਲਈ ਆਤਮ-ਰੱਖਿਆ ਅਤੇ ਲੋਕ-ਰੱਖਿਆ ਅਧੀਨ ਸਰੀਰਕ ਸਿੱਖਿਆ ਅਤੇ ਮਾਰਸ਼ਲ ਆਰਟਸ ਦੀ ਟ੍ਰੇਨਿੰਗ ਦੇਣ ਦਾ ਕੰਮ ਇਨਕਲਾਬੀ ਵਿਦਿਆਰਥੀ-ਨੌਜਵਾਨ ਜਥੇਬੰਦੀਆਂ ਨੂੰ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਸਪੋਰਟਸ ਕਲੱਬ, ਜਿਮ, ਮਨੋਰੰਜਨ ਕਲੱਬ ਆਦਿ ਵਰਗੀਆਂ ਸੰਸਥਾਵਾਂ ਖੜ੍ਹੀਆਂ ਕਰਨੀਆਂ ਚਾਹੀਦੀਆਂ ਹਨ। ਜਿੱਥੇ ਰਾਜਨੀਤਕ ਸਿੱਖਿਆ—ਟ੍ਰੇਨਿੰਗ ਅਤੇ ਤਰਕਸ਼ੀਲਤਾ ਅਤੇ ਵਿਗਿਆਨਿਕਤਾ ਦੇ ਪ੍ਰਸਾਰ ਦਾ ਕੰਮ ਵੀ ਕੀਤਾ ਜਾਵੇ।

11) ਸਾਨੂੰ ਉਦਾਰਵਾਦੀ ਬੁਰਜੂਆ ਰਾਜ ਨੂੰ ਲੈ ਕੇ ਲੋਕਾਂ ਵਿੱਚ ਮੌਜੂਦ ਸਾਰੇ ਵਹਿਮਾਂ ਨੂੰ ਖੰਡਿਤ ਕਰਨ ਦਾ ਕੰਮ ਕਰਨ ਦਾ ਕੰਮ ਕਰਨਾ ਹੋਵੇਗਾ। ਸਾਨੂੰ ਦਿਖਾਉਣਾ ਹੋਵੇਗਾ ਕਿ ਕਿਵੇਂ ਪੂੰਜੀਵਾਦ ਦੀ ਸੁਭਾਵਿਕ ਗਤੀ ਕਾਰਨ ਉਦਾਰਵਾਦੀ ਜਾਂ ਕਲਿਆਣਕਾਰੀ ਬੁਰਜੂਆ ਰਾਜ ਦੀ ਹੋਣੀ ਵਿੱਚ ਢੱਠ ਜਾਣਾ ਹੀ ਲਿਖਿਆ ਹੈ। ਇਸਦੀ ਸੁਭਾਵਿਕ ਗਤੀ ਪਤਣ ਵੱਲ ਹੁੰਦੀ ਹੈ। ਫਾਸੀਵਾਦ ਪੂੰਜੀਵਾਦੀ ਅਰਥ-ਚਾਰੇ ਅਤੇ ਰਾਜ ਸੱਤ੍ਹਾ ਦੇ ਢੱਠਣ ਅਤੇ ਪਤਣ ਦੀ ਸੂਰਤ ਵਿੱਚ ਹੀ ਪੈਦਾ ਹੁੰਦਾ ਹੈ। ਓਹੀ ਹਾਲਤ ਜੋ ਇਨਕਲਾਬੀ ਸੰਭਾਵਨਾ ਨੂੰ ਜਨਮ ਦਿੰਦੀ ਹੈ। ਪਿਛਾਖੜੀ ਸੰਭਾਵਨਾ ਨੂੰ ਵੀ ਜਨਮ ਦਿੰਦੀ ਹੈ। ਸਾਨੂੰ ਹਰ ਸੰਭਵ ਮੌਕੇ 'ਤੇ ਉਦਾਰਵਾਦੀ ਪੂੰਜੀਵਾਦ ਦੀ ਅਸਲੀਅਤ ਨੂੰ ਲੋਕਾਂ ਸਾਹਮਣੇ ਨੰਗਾ ਕਰਦੇ ਹੋਏ ਦੱਸਣਾ ਹੋਵੇਗਾ ਕਿ ਇਹ ਲੋਕਾਂ ਨੂੰ ਕੁੱਝ ਨਹੀਂ ਦੇ ਸਕਦਾ ਅਤੇ ਇਹ ਲਗਾਤਾਰ ਸੰਕਟ ਦੀ ਦਲਦਲ ਵਿੱਚ ਧੱਸਦਾ ਜਾਵੇਗਾ ਅਤੇ ਇਸ ਤੋਂ ਮਿਲਣ ਵਾਲ਼ੇ ਕਿਰਤ ਅਧਿਕਾਰ, ਜਮਹੂਰੀ ਅਧਿਕਾਰ, ਨਾਗਰਿਕ ਅਧਿਕਾਰ ਲਗਾਤਾਰ ਖ਼ਤਮ ਹੁੰਦੇ ਜਾਣਗੇ।

12) ਸਾਨੂੰ ਜਮਹੂਰੀ, ਨਾਗਰਿਕ ਅਤੇ ਮਨੁੱਖੀ ਅਧਿਕਾਰਾਂ ਦੇ ਖੋਰੇ-ਖਿੰਡਾਅ ਦੇ ਖਿਲਾਫ ਆਪਣੇ ਨਾਗਰਿਕ-ਜਮਹੂਰੀ ਅਧਿਕਾਰ ਜੱਥੇਬੰਦੀਆਂ ਰਾਹੀਂ ਸੰਘਰਸ਼ ਕਰਨਾ ਹੋਵੇਗਾ। ਭਾਵੇਂ, ਅਸੀਂ ਜਾਣਦੇ ਹਾਂ ਕਿ ਇਹ ਇੱਕ ਹਾਰੀ ਹੋਈ ਲੜਾਈ ਹੁੰਦੀ ਹੈ, ਪਰ ਇਸੇ ਹਾਰੀ ਹੋਈ ਲੜਾਈ ਨੂੰ ਅਸੀਂ ਆਪਣੀ ਲੰਬੀ ਲੜਾਈ ਵਿੱਚ ਜਿੱਤ ਦਾ ਇੱਕ ਔਜ਼ਾਰ ਬਣਾ ਸਕਦੇ ਹਾਂ।

ਸਾਨੂੰ ਇਨ੍ਹਾਂ ਅਧਿਕਾਰਾਂ ਦੇ ਖੋਹੇ ਜਾਣ ਅਤੇ ਸੁੰਗੜਦੀ ਜਮਹੂਰੀ ਸਪੇਸ਼ ਬਾਰੇ ਲੋਕਾਂ ਦਰਮਿਆਨ ਲਗਾਤਾਰ ਪ੍ਰਚਾਰ ਕਰਨਾ ਚਾਹੀਦਾ ਹੈ ਅਤੇ ਖ਼ਾਸ ਤੌਰ 'ਤੇ ਸਿੱਖਿਅਤ ਸ਼ਹਿਰੀ ਮੱਧ ਵਰਗ ਵਿਚਾਲੇ ਪ੍ਰਚਾਰ ਕਰਨਾ ਚਾਹੀਦਾ ਹੈ। ਇਸ ਦੇ ਰਾਹੀਂ ਸਾਨੂੰ ਸਾਰੀ ਪੂੰਜੀਵਾਦੀ ਜਮਹੂਰੀਅਤ ਦੀ ਅਸਲੀਅਤ ਨੂੰ ਲੋਕਾਂ ਸਾਹਮਣੇ ਬੇਨਕਾਬ ਕਰਨਾ ਚਾਹੀਦਾ ਹੈ ਅਤੇ ਇਸ ਤੋਂ ਬਿਹਤਰ ਅਤੇ ਇਤਿਹਾਸਕ ਤੌਰ 'ਤੇ ਪ੍ਰਗਤੀਸ਼ੀਲ ਪ੍ਰੋਲੇਤਾਰੀ ਜਮਹੂਰੀਅਤ ਦੇ ਬਦਲ ਨੂੰ ਪੇਸ਼ ਕਰਨਾ ਚਾਹੀਦਾ ਹੈ। ਇਸ ਦੇ ਇਲਾਵਾ, ਸਾਨੂੰ ਕਿਰਤ ਅਧਿਕਾਰਾਂ ਦੇ ਖੋਹੇ ਜਾਣ ਅਤੇ ਪਤਣ 'ਤੇ ਵੀ ਲਗਾਤਾਰ ਘੋਲ਼ ਅਤੇ ਪ੍ਰਚਾਰ ਕਰਦੇ ਹੋਏ ਰਾਜ ਨੂੰ ਮਜ਼ਬੂਰ ਕਰਨਾ ਚਾਹੀਦਾ ਹੈ ਕਿ ਉਹ ਕਿਰਤ ਅਧਿਕਾਰਾਂ ਦੀ ਪੂਰਤੀ ਕਰੇ। ਇਸਦੇ ਇਲਾਵਾ ਸਾਨੂੰ ਸਾਰੇ ਅਧੂਰੇ ਜਮਹੂਰੀ ਕੰਮਾਂ ਨੂੰ ਪੂਰਾ ਕਰਨ ਲਈ ਘੋਲ਼ ਕਰਨਾ ਚਾਹੀਦਾ ਹੈ। ਜਿਨ੍ਹਾਂ ਦੇਸ਼ਾਂ ਵਿੱਚ ਪੂੰਜੀਵਾਦ ਕਿਸੇ ਇਨਕਲਾਬ ਜ਼ਰੀਏ ਨਹੀਂ ਆਇਆ, ਉਨ੍ਹਾਂ ਸਾਰੇ ਦੇਸ਼ਾਂ ਵਿੱਚ ਅਧੂਰੇ ਜਮਹੂਰੀ ਕਾਰਜਾਂ ਦੀ ਇੱਕ ਲੰਬੀ ਸੂਚੀ ਹੈ। ਸਾਨੂੰ ਇਨ੍ਹਾਂ ਅਧਿਕਾਰਾਂ ਲਈ ਘੋਲ਼ ਕਰਨਾ ਚਾਹੀਦਾ ਹੈ। ਇਸਦੇ ਦੋ ਮਕਸਦ ਹਨ। ਇੱਕ ਤਾਂ ਇਹ ਪੂੰਜੀਵਾਦੀ ਰਾਜਸੱਤ੍ਹਾ ਦੇ 'ਬ੍ਰੀਦਿੰਗ ਸਪੇਸ' ਨੂੰ ਘਟਾ ਕੇ ਉਸ ਲਈ ਘੁਟਣ ਭਰੀਆਂ ਹਾਲਤਾਂ ਪੈਦਾ ਕਰਦਾ ਹੈ। ਦੂਸਰਾ ਇਹ ਕਿ ਜਮਹੂਰੀ ਕਾਰਜਾਂ ਦੇ ਪੂਰਾ ਹੋਣ ਨਾਲ਼ ਸਮਾਜ ਵਿੱਚ ਸਾਰੀਆਂ ਜਮਾਤਾਂ ਵਿੱਚ ਪਿਛਾਖੜ ਦਾ ਅਧਾਰ ਕਮਜ਼ੋਰ ਪੈਂਦਾ ਹੈ। ਇਹੀ ਕਾਰਨ ਹੈ ਕਿ ਅੱਧੇ ਅਧੂਰੇ ਭੂਮੀ ਸੁਧਾਰਾਂ ਨੂੰ ਲਾਗੂ ਕਰਨਾ ਵੀ ਇਨਕਲਾਬੀ ਕਮਿਊਨਿਸਟਾਂ ਦੀ ਇੱਕ ਮੰਗ ਬਣਦਾ ਹੈ। ਇਹ ਪਿੰਡਾਂ ਵਿੱਚ ਪਿਛਾਖੜ ਦੀ ਜ਼ਮੀਨ ਨੂੰ ਕਮਜ਼ੋਰ ਕਰਦਾ ਹੈ ਅਤੇ ਜਮਾਤੀ ਚੇਤਨਾ ਨੂੰ ਉਭਾਰਦਾ ਹੈ। ਇੱਥੇ ਇੱਕ ਗੱਲ ਧਿਆਨ ਦੇਣ ਵਾਲ਼ੀ ਹੈ ਕਿ ਬੁਰਜੂਆ ਪ੍ਰਬੰਧ ਦਰਮਿਆਨ ਜਮਹੂਰੀ ਹੱਕਾਂ ਦੀ ਲੜਾਈ ਨੂੰ ਲੈ ਕੇ ਮਜ਼ਦੂਰ ਲਹਿਰ ਵਿੱਚ ਇੱਕ ਸਰਵਖੰਡਣਵਾਦੀ ਅਰਾਜਕਤਾਵਾਦੀ ਨਜ਼ਰੀਆ ਕਦੇ-ਕਦੇ ਪ੍ਰਭਾਵੀ ਹੋ ਜਾਂਦਾ ਹੈ ਅਤੇ ਅਸੀਂ ਸੁੰਘੜਦੇ ਜਮਹੂਰੀ ਸਪੇਸ ਦੇ ਖਤਰਿਆਂ ਨੂੰ ਸਮਝਦੇ ਨਹੀਂ। ਸਾਨੂੰ ਲੱਗਦਾ ਹੈ ਕਿ ਕੁੱਝ ਠੋਸ ਜਮਾਤੀ ਘੋਲ਼ ਲੜਿਆ ਜਾਵੇ; ਨਾਗਰਿਕ ਅਤੇ ਜਮਹੂਰੀ ਹੱਕਾਂ 'ਤੇ ਹਮਲੇ ਖਿਲਾਫ਼ ਘੋਲ਼ ਸਾਨੂੰ ਅਪ੍ਰਸੰਗਿਕ ਜਿਹਾ ਲੱਗਦਾ ਹੈ। ਇਹ ਬੜਾ ਖ਼ਤਰਨਾਕ ਭਟਕਾਅ ਹੈ। ਹੰਗੇਰਿਆਈ ਕਮਿਊਨਿਸਟ **ਜਾਰਜ ਲੂਕਾਚ** ਨੇ ਇਸ ਪ੍ਰਵਿਰਤੀ ਦੇ ਖਿਲਾਫ ਆਪਣੀ **'ਬਲਮ ਥੀਸਸ'** ਵਿੱਚ ਚੇਤਾਵਨੀ ਦਿੱਤੀ ਸੀ ਅਤੇ ਇਸਨੂੰ ਆਤਮਘਾਤੀ ਦੱਸਿਆ ਸੀ। ਜਮਹੂਰੀ ਸਪੇਸ ਦੇ ਸੁੰਗੜਨ ਨਾਲ਼ ਮਜ਼ਦੂਰ ਜਮਾਤ ਨੂੰ ਲਾਮਬੰਦ ਅਤੇ ਜੱਥੇਬੰਦ ਕਰਨ ਦਾ ਕੰਮ ਵੀ ਔਖਾ ਹੁੰਦਾ ਜਾਂਦਾ ਹੈ। **ਲੈਨਿਨ** ਨੇ ਐਂਵੇਂ ਹੀ ਨਹੀਂ ਕਿਹਾ ਸੀ ਕਿ ਬੁਰਜੂਆ ਜਮਹੂਰੀਅਤ ਪ੍ਰੋਲੇਤਾਰੀ ਜਮਾਤ ਲਈ ਸਰਵੋਤਮ ਯੁੱਧਭੂਮੀ ਹੈ। ਇਸਲਈ ਮਜ਼ਦੂਰ ਲਹਿਰ ਨੂੰ ਨਾ ਸਿਰਫ ਕਿਰਤੀ ਅਧਿਕਾਰਾਂ 'ਤੇ ਹਮਲੇ ਦੇ ਖਿਲਾਫ਼ ਹੀ ਲੜਨਾ ਚਾਹੀਦਾ ਹੈ। ਸਗੋਂ ਉਹਨਾਂ ਨੂੰ ਨਾਗਰਿਕ ਅਤੇ ਜਮਹੂਰੀ ਹੱਕਾਂ ਉੱਪਰ ਹਮਲੇ ਖਿਲਾਫ ਵੀ ਲੜਨਾ ਚਾਹੀਦਾ ਹੈ। ਇਹ ਨਾਗਰਿਕ ਪਛਾਣ 'ਤੇ ਉਨ੍ਹਾਂ ਦਾ ਇੱਕ ਸ਼ਕਤੀਸ਼ਾਲੀ ਦਾਅਵਾ ਵੀ ਹੋਵੇਗਾ ਜੋ ਰਾਜਨੀਤਕ ਘੋਲ਼ ਨੂੰ ਅੱਗੇ ਲੈ ਜਾਣ ਅਤੇ ਮਜ਼ਦੂਰ ਜਮਾਤ ਵਿੱਚ ਰਾਜਨੀਤਕ ਚੇਤਨਾ ਨੂੰ ਵਿਕਸਤ ਕਰਨ ਦਾ ਇੱਕ ਅਹਿਮ ਕਦਮ ਹੋਵੇਗਾ।



ਪਹਿਲਾਂ ਉਹ ਕਮਿਊਨਿਸਟਾਂ ਲਈ ਆਏ
ਅਤੇ ਮੈਂ ਕੁੱਝ ਨਾ ਬੋਲਿਆ
ਕਿਉਂਕਿ ਮੈਂ ਕਮਿਊਨਿਸਟ ਨਹੀਂ ਸਾਂ

ਫੇਰ ਉਹ ਟਰੇਡ ਯੂਨੀਅਨ ਵਾਲ਼ਿਆਂ ਲਈ ਆਏ
ਅਤੇ ਮੈਂ ਕੁੱਝ ਨਾ ਬੋਲਿਆ
ਕਿਉਂਕਿ ਮੈਂ ਟਰੇਡ ਯੂਨੀਅਨ ਵਿੱਚ ਨਹੀਂ ਸਾਂ

ਫੇਰ ਉਹ ਯਹੂਦੀਆਂ ਲਈ ਆਏ
ਅਤੇ ਮੈਂ ਕੁੱਝ ਨਾ ਬੋਲਿਆ
ਕਿਉਂਕਿ ਮੈਂ ਯਹੂਦੀ ਨਹੀਂ ਸਾਂ

ਫੇਰ ਉਹ ਮੇਰੇ ਲਈ ਆਏ
ਅਤੇ ਉਦੋਂ ਤੱਕ ਕੋਈ ਨਹੀਂ ਬਚਿਆ ਸੀ
ਜੋ ਮੇਰੇ ਲਈ ਬੋਲਦਾ...



ਸ਼ਹੀਦ ਭਗਤ
ਸਿੰਘ ਯਾਦਗਾਰੀ
ਪ੍ਰਕਾਸ਼ਨ, ਲੁਧਿਆਣਾ

ਕੀਮਤ – 15.00